ੴ ਸਤਿਗੁਰ ਪ੍ਰਸਾਦਿ ॥




# ਇਹੁ ਤਉ ਬ੍ਰਹਮ ਬੀਚਾਰ

(ਗੁਰਬਾਣੀ 'ਤੇ ਅਧਾਰਿਤ ਲੇਖ ਸੰਗ੍ਰਹਿ)

*ਲੇਖਕ :*

ਭਗਵਾਨ ਸਿੰਘ ਜੌਹਲ

*ਸੰਪਾਦਕ :*

ਬ੍ਰਹਮਜੋਤ ਕੌਰ

ਐਮ.ਏ. ਜੌਗਰਫ਼ੀ, ਪੰਜਾਬੀ (ਆਨਰਜ਼)

ਲੈਕਚਰਾਰ, ਜੌਗਰਫ਼ੀ ਵਿਭਾਗ

ਲਾਇਲਪੁਰ ਖ਼ਾਲਸਾ ਕਾਲਜ ਫ਼ਾਰ ਵੁਮਿਨ, ਜਲੰਧਰ

ਪ੍ਰਕਾਸ਼ਕ :-



**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

EH TAU BRAHAM BEECHAR (PROSE)

(Selected Radio Speeches Gurbani Vichar Programme by S. Bhagwan Singh Johal)

ISBN : 81-7601-798-1

ਪਹਿਲੀ ਐਡੀਸ਼ਨ— ਦਸੰਬਰ 2006

ਭੇਟਾ : 150-00

ਭਗਵਾਨ ਸਿੰਘ ਜੌਹਲ
(ਗੁਰਮਤਿ ਵਿਆਖਿਆਕਾਰ)
ਪਿੰਡ ਜੌਹਲ, ਡਾ: ਬੋਲੀਨਾ ਦੁਆਬਾ,
ਜਲੰਧਰ-144101
ਮੋਬਾਇਲ : 098143-24040
ਫੋਨ : 0181-2705721 (ਘਰ)



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ/ਫੈਕਸ : 91-183-2542346, 2547974, 2557973
E.Mail : csjs@vsnl.com, csjsexports@vsnl.com
Web site: www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।*

ਪੁਸਤਕ 'ਇਹੁ ਤਉ ਬ੍ਰਹਮ ਬੀਚਾਰ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸ਼ਬਦ ਭਾਵ 'ਧੁਰ ਕੀ ਬਾਣੀ' ਦੇ ਚਾਨਣ ਵਿਚ ਕੀਤੀਆਂ ਗੁਰਮਤਿ ਵਿਚਾਰਾਂ ਹਨ। ਸੰਨ ੧੭੦੮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਖ਼ਸ਼ਿਸ਼ ਕੀਤੀ। ਸੰਨ ੨੦੦੮ ਨੂੰ ਗੁਰਤਾ-ਗੱਦੀ ਦੀ ਤੀਸਰੀ ਸ਼ਤਾਬਦੀ ਸਮੁੱਚਾ ਸਿੱਖ ਜਗਤ ਮਨਾ ਰਿਹਾ ਹੈ। ਇਹ ਪੁਸਤਕ ਤੀਸਰੀ ਗੁਰਤਾ-ਗੱਦੀ ਸ਼ਤਾਬਦੀ ਦੀ ਆਮਦ ਸਮੇਂ ਗੁਰਮਤਿ ਦੇ ਪਾਠਕਾਂ ਲਈ ਇਕ ਤੁੱਛ ਜਿਹੀ ਭੇਟਾ ਹੈ।

— ਭਗਵਾਨ ਸਿੰਘ ਜੌਹਲ

ਲੋਗੁ ਜਾਨੈ ਇਹੁ ਗੀਤੁ ਹੈ,
ਇਹੁ ਤਉ ਬ੍ਰਹਮ ਬੀਚਾਰ ॥

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥
ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥ ੧ ॥
ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥ ੧ ॥ ਰਹਾਉ ॥
ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥ ੨ ॥
ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥ ੩ ॥
ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੩੩੫)

---

ਇਸ ਕਲਮ ਤੋਂ :

ਗੁਰੂ ਹੈ ਬਾਣੀ



## ਸਮਰਪਣ

ਗੁਰਦੁਆਰਾ ਸੰਤ ਸਾਗਰ (ਚਾਹਵਾਲਾ) ਜੌਹਲ (ਜਲੰਧਰ) ਦੀਆਂ ਰੱਬੀ ਰੰਗ ਵਿਚ ਰੰਗੀਆਂ, ਨਿਸ਼ਕਾਮ, ਆਤਮਿਕ ਖੋਜੀ, ਪਾਕ ਪਵਿੱਤਰ ਰੂਹਾਂ ਵਿਚੋਂ "ਸੰਤ ਸਾਗਰ" ਦੇ ਬਹੁ-ਮੁੱਲੇ ਮੋਤੀ ਅਤੇ ਦਮਦਮੀ ਟਕਸਾਲ ਦੇ ਸਤਿਕਾਰੇ ਗੁਰਮੁੱਖ, ਸੁਆਸ-ਸੁਆਸ ਸਿਮਰਨ ਕਰਨ ਵਾਲੀ ਮਹਾਨ ਆਤਮਾ,

*ਸਚਖੰਡਵਾਸੀ ਬਾਬਾ ਬਿਸ਼ਨ ਸਿੰਘ ਜੀ ਦੀ ਮਿੱਠੀ ਯਾਦ ਨੂੰ*

ਜਿਹਨਾਂ ਨੇ ਗੁਰਮਤਿ ਸਿਧਾਂਤਾਂ ਨੂੰ ਸਮਝਣ ਅਤੇ ਵਿਚਾਰਨ ਦੀ ਪ੍ਰੇਰਨਾ ਦੇ ਨਾਲ ਨਾਲ "ਮੋ ਕੌ ਗੁਰਸਿੱਖੀ ਮਨ ਭਾਵੈ" ਵਾਲੀ ਸ਼ਰਧਾ ਦ੍ਰਿੜ੍ਹ ਕਰਵਾਈ।

—ਲੇਖਕ



# ਤਤਕਰਾ



੧ੳ ਵਾਹਿਗੁਰੂ ਜੀ ਕੀ ਫ਼ਤਹ ॥






ਗਿਆਨੀ ਜੋਗਿੰਦਰ ਸਿੰਘ
ਜਥੇਦਾਰ

ਸ੍ਰੀ ਅਕਾਲ ਤਖਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਬਰ ਨੰ:3/06/3456

ਮਿਤੀ 22-11-06

# ਸ਼ਲਾਘਾਯੋਗ ਉਪਰਾਲਾ

**ਸ.** ਭਗਵਾਨ ਸਿੰਘ (ਜੌਹਲ) ਪੰਥਕ ਹਲਕਿਆਂ ਵਿਚ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਹਨ। ਉਹ ਸੁਲਝੇ ਸਿੱਖ ਵਿਦਵਾਨ ਅਤੇ ਵਧੀਆ ਬੁਲਾਰੇ ਹਨ। ਵੱਡੀਆਂ ਵੱਡੀਆਂ ਧਾਰਮਿਕ ਸਟੇਜਾਂ ਸਮੇਂ ਉਹ ਬੜੇ ਸੁਚੱਜੇ ਢੰਗ ਨਾਲ ਸਟੇਜ ਸਕੱਤਰ ਦੀ ਸੇਵਾ ਵੀ ਨਿਭਾਉਂਦੇ ਹਨ ਅਤੇ ਬੁਲਾਰੇ ਨੂੰ ਬੁਲਾਉਣ ਤੋਂ ਪਹਿਲਾਂ ਵਿਦਵਤਾ ਭਰੀਆਂ ਟਿੱਪਣੀਆਂ ਦੇ ਕੇ ਆਪਣੇ ਅੰਦਰ ਸਮੋਈ ਗੁਰਮਤਿ ਵਿਦਵਤਾ ਦਾ ਇਜ਼ਹਾਰ ਵੀ ਕਰਦੇ ਹਨ। ਪੰਜਾਬੀ ਅਖਬਾਰਾਂ ਅਤੇ ਮਾਸਿਕ ਮੈਗਜ਼ੀਨਾਂ ਵਿਚ ਵੱਖ-ਵੱਖ ਵਿਸ਼ਿਆਂ 'ਤੇ ਗੁਰਮਤਿ ਸੋਝੀ ਦੇਣ ਲਈ 'ਧੁਰ ਕੀ ਬਾਣੀ' ਦੇ ਚਾਨਣੇ ਵਿਚ ਉਨ੍ਹਾਂ ਦੇ ਪ੍ਰਕਾਸ਼ਤ ਲੇਖਾਂ ਨੂੰ ਪੁਸਤਕ ਰੂਪ ਦੇਣਾ ਬੀਬਾ ਬ੍ਰਹਮਜੋਤ ਕੌਰ ਦਾ ਇਕ ਸ਼ਲਾਘਾਯੋਗ ਉਪਰਾਲਾ ਹੀ ਨਹੀਂ ਸਗੋਂ ਉਨ੍ਹਾਂ ਦੇ ਗਿਆਨ ਰੂਪੀ ਖਜ਼ਾਨੇ ਨੂੰ ਕੁੱਜੇ ਵਿਚ ਸਮੇਂ ਸਿਰ ਸੰਭਾਲਣ ਦਾ ਪ੍ਰਸ਼ੰਸਾਯੋਗ ਯਤਨ ਹੈ। ਮੈਂ ਆਸ ਕਰਦਾ ਹਾਂ ਕਿ ਇਹ ਪੁਸਤਕ ਸਿੱਖ ਪ੍ਰਚਾਰਕਾਂ, ਗੁਰਮਤਿ ਖੋਜੀਆਂ ਅਤੇ ਵਿਦਵਾਨਾਂ ਲਈ ਲਾਹੇਵੰਦ ਸਾਬਿਤ ਹੋਵੇਗੀ। ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਖਾਲਸਾ ਪੰਥ ਦੀ ਸੇਵਾ ਕਰਨ ਲਈ ਭਾਈ ਭਗਵਾਨ ਸਿੰਘ ਨੂੰ ਬਿਬੇਕ, ਬਲ-ਬੁਧੀ, ਦੀਰਘ ਆਯੂ ਪ੍ਰਦਾਨ ਕਰਨ।

ਗੁਰੂ ਰਾਖਾ।

ਗੁਰੂ ਪੰਥ ਦਾ ਦਾਸ
ਜੋਗਿੰਦਰ ਸਿੰਘ
(ਜੋਗਿੰਦਰ ਸਿੰਘ)
ਜਥੇਦਾਰ

ਨ/ਫੈਕਸ ਦਫ਼ਤਰ : 0183-2540820, ਘਰ : 0183-2293937, ਪੀ.ਬੀ.ਐਕਸ : 2553957, 58, 59 ਐਕਸਟੈਨਸ਼ਨ : ਦਫ਼ਤਰ : 434, ਘਰ : 430

# ਅਸੀਸ



'ਇਹੁ ਤਉ ਬ੍ਰਹਮ ਬੀਚਾਰ' ਪੁਸਤਕ ਗੁਰੂ ਘਰ ਦੇ ਅਨਿਨ ਸੇਵਾਦਾਰ ਸ. ਭਗਵਾਨ ਸਿੰਘ ਜੌਹਲ ਦੁਆਰਾ ਰਚਿਤ ਦੂਸਰੀ ਪੁਸਤਕ ਹੈ। ਧੰਨ ਗੁਰੂ ਨਾਨਕ ਦੇਵ ਜੀ ਦੀ ਅਪਾਰ ਕ੍ਰਿਪਾ ਸਦਕਾ ਇਸ ਵਿਚ ਸ਼ਾਮਲ ਸਾਰੇ ਵਿਖਿਆਨ ਵੱਖੋ-ਵੱਖ ਗੁਰਬਾਣੀ ਦੀਆਂ ਪਾਵਨ ਪੰਗਤੀਆਂ ਨੂੰ ਲੈਕੇ ਕੀਤੀਆਂ ਖੋਜ ਭਰਪੂਰ ਵਿਚਾਰਾਂ ਹਨ। ਮੈਨੂੰ ਪੂਰਨ ਆਸ ਹੈ ਕਿ ਇਸ ਪੁਸਤਕ ਨੂੰ ਪੜ੍ਹਕੇ ਸਿੱਖ ਸੰਗਤਾਂ ਲਾਹਾ ਪ੍ਰਾਪਤ ਕਰਨਗੀਆਂ। ਗੁਰੂ ਮਹਾਰਾਜ ਅੱਗੇ ਇਹੋ ਬੇਨਤੀ ਕਰਦਾ ਹਾਂ ਕਿ ਵਾਹਿਗੁਰੂ ਇਹਨਾਂ ਨੂੰ ਸਦ-ਬੁੱਧੀ ਅਤੇ ਚੜ੍ਹਦੀ ਕਲਾ ਵਾਲਾ ਜੀਵਨ ਬਖ਼ਸ਼ਿਸ਼ ਕਰਨ।

ਗੁਰੂ ਪੰਥ ਦਾ ਦਾਸ,

ਕਰਮ ਸਿੰਘ

(ਸੰਤ ਬਾਬਾ ਕਰਮ ਸਿੰਘ)
ਮੁੱਖ ਸੇਵਾਦਾਰ
ਗੁਰਦੁਆਰਾ ਡੇਰਾ ਸੰਤ ਸਾਗਰ (ਚਾਹ ਵਾਲਾ)
ਪਿੰਡ ਜੌਹਲ (ਜਲੰਧਰ)

# ਪ੍ਰਾਰੰਭਕ ਸ਼ਬਦ

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* (ਅੰਗ ੮੫੩)

ਅੱਜ ਸਮੁੱਚਾ ਸੰਸਾਰ ਸੱਚੀ ਸੁੱਚੀ ਰੂਹਾਨੀ ਅਗਵਾਈ ਲਈ ਜਾਗਤਿ ਜੋਤਿ, ਦਸ ਗੁਰੂ ਸਾਹਿਬਾਨ ਦੇ ਆਤਮਿਕ ਸਰੂਪ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿਚ ਜਾਣਾ ਲੋਚਦਾ ਹੈ। ਸਮੁੱਚੀ ਪਾਵਨ-ਬਾਣੀ, ਧੁਰ ਕੀ ਬਾਣੀ ਹੈ, ਜੋ ਮਨੁੱਖ ਦੀ ਸਦੀਵੀ ਅਗਵਾਈ ਅਤੇ ਕਲਿਆਣ ਲਈ ਹਮੇਸ਼ਾ ਪ੍ਰੇਰਨਾ ਸਰੋਤ ਬਣੀ ਰਹੇਗੀ। ਪੁਸਤਕ ਪ੍ਰਸਿੱਧ ਸਿੱਖ ਵਿਦਵਾਨ ਅਤੇ ਉੱਘੇ ਬੁਲਾਰੇ ਸ. ਭਗਵਾਨ ਸਿੰਘ ਜੌਹਲ ਦੀ "ਇਹੁ ਤਉ ਬ੍ਰਹਮ ਬੀਚਾਰ" ਦੇ ਖਰੜੇ ਨੂੰ ਵਾਚ ਕੇ ਮੈਂ ਇਸ ਸਿੱਟੇ 'ਤੇ ਪਹੁੰਚਿਆ ਹਾਂ ਕਿ ਜਿਵੇਂ ਸਮੁੰਦਰ ਦੀ ਤਹਿ ਥੱਲੇ ਬੜੇ ਕੀਮਤੀ ਜਵਾਹਰ, ਲਾਲ, ਮਾਣਕ ਮੋਤੀ ਛਿਪੇ ਹੋਏ ਹਨ, ਉਹਨਾਂ ਦੀ ਪ੍ਰਾਪਤੀ ਲਈ ਮਨੁੱਖ ਮਾਤਰ ਨੂੰ ਯਤਨ ਕਰਨੇ ਪੈਂਦੇ ਹਨ, ਜਿਨ੍ਹਾਂ ਦੀ ਪ੍ਰਾਪਤੀ ਅਵੱਸ਼ ਹੁੰਦੀ ਹੈ। ਵੇਖਣਾ ਇਹ ਹੈ ਕਿ ਕੋਈ ਕਿੰਨੀ ਡੂੰਘਾਈ ਤੱਕ ਜਾ ਸਕਦਾ ਹੈ। ਇਸ ਪੁਸਤਕ ਵਿਚ ਸ਼ਾਮਲ ਵੱਖ-ਵੱਖ ਲੇਖਾਂ ਵਿਚ ਪਾਵਨ ਗੁਰਬਾਣੀ ਨੂੰ ਅਧਾਰ ਬਣਾ ਕੇ ਦਿੱਤੇ ਕੀਮਤੀ ਵਿਚਾਰ ਪਾਠਕਾਂ ਨੂੰ ਯੋਗ ਅਗਵਾਈ ਦੇ ਸਕਦੇ ਹਨ। ਪਾਵਨ ਗੁਰਬਾਣੀ ਗੁਰੂ ਸਾਹਿਬਾਨ, ਭਗਤਾਂ ਅਤੇ ਗੁਰਸਿੱਖਾਂ ਦੀ ਅੰਤਰ-ਆਤਮਾ ਵਿਚੋਂ ਨਿਕਲੇ ਉਹ ਪਾਵਨ ਬੋਲ ਹਨ, ਜੋ ਸਰਬ-ਕਲਿਆਣੀ ਅਤੇ ਸਰਬੱਤ ਦਾ ਭਲਾ ਤਾਂ ਕਰਦੇ ਹੀ ਹਨ, ਨਾਲ ਨਾਲ ਮਨੁੱਖ ਮਾਤਰ ਨੂੰ ਜੀਵਨ-ਜੁਗਤਿ ਅਤੇ ਆਤਮਿਕ ਅਨੰਦ ਵੀ ਬਖ਼ਸ਼ਦੇ ਹਨ।

ਜਿਹੜੀਆਂ ਨਿਰਮਲ ਸਿਖਿਆਵਾਂ ਦਾ ਜ਼ਿਕਰ ਵੱਖ-ਵੱਖ ਤੁਕਾਂ ਦੀ ਵਿਆਖਿਆ ਕਰਦਿਆਂ ਵੱਖਰੇ-ਵੱਖਰੇ ਲੇਖਾਂ ਵਿਚ ਕੀਤਾ ਗਿਆ ਹੈ, ਉਹਨਾਂ ਸਾਰੀਆਂ ਸਿਖਿਆਵਾਂ ਨੂੰ ਸੁਣਨ, ਮੰਨਣ, ਅਪਨਾਉਣ ਜਾਂ ਅਮਲ ਵਿਚ ਲਿਆਉਣ ਨਾਲ ਹੀ ਗੁਰੂ ਪਾਤਸ਼ਾਹ ਦੀਆਂ ਖ਼ੁਸ਼ੀਆਂ ਦਾ ਪਾਤਰ ਬਣਿਆ ਜਾ ਸਕਦਾ ਹੈ। ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਤੇ ਵਿਲੱਖਣਤਾ ਵੀ ਇਹੋ ਹੈ ਕਿ ਇਹ ਮਹਾਨ ਗ੍ਰੰਥ ਇਕੋ-ਇਕ ਧਾਰਮਿਕ ਗ੍ਰੰਥ ਹੈ ਜੋ ਹੋਰ ਧਾਰਮਿਕ ਗ੍ਰੰਥਾਂ ਵਾਂਗ ਕਿਸੇ ਇਕ ਧਰਮ, ਪੈਗ਼ੰਬਰ ਜਾਂ ਰਹਿਬਰ ਤੱਕ ਸੀਮਤ ਨਹੀਂ। ਇਸ ਧਰਮ ਗ੍ਰੰਥ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਧਰਮਾਂ ਦੇ ਮਹਾਂਪੁਰਖਾਂ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਸ਼ਹੀਦਾਂ ਦੇ ਸਿਰਤਾਜ ਅਤੇ ਬਾਣੀ

ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਮੇਤ ਪੰਜ ਗੁਰੂ ਸਾਹਿਬਾਨ ਦੀ ਪਾਵਨ ਬਾਣੀ ਦੇ ਨਾਲ ਨਾਲ ਹਿੰਦੁਸਤਾਨ ਦੇ ਅਲੱਗ-ਅਲੱਗ ਇਲਾਕਿਆਂ ਵਿਚ ਪੈਦਾ ਹੋਏ ਉਹਨਾਂ ਸੰਤਾਂ, ਭਗਤਾਂ ਦੀ ਬਾਣੀ ਵੀ ਸ਼ਾਮਿਲ ਕੀਤੀ, ਜਿਨ੍ਹਾਂ ਦੀ ਬਾਣੀ ਦਾ ਸਿਧਾਂਤ ਅਤੇ ਪੱਧਰ ਗੁਰਬਾਣੀ ਨਾਲ ਮਿਲਦਾ ਜੁਲਦਾ ਸੀ। ਸਾਰੀ ਬਾਣੀ ਵਿਚ ਹੀ ਇਕ ਨਿਰੰਕਾਰ ਦੀ ਪੂਜਾ ਅਤੇ ਸਮਾਜਿਕ ਬਰਾਬਰੀ ਦਾ ਉਪਦੇਸ਼ ਦਿੱਤਾ ਗਿਆ ਹੈ।

ਇਸ ਪੁਸਤਕ ਵਿਚ ਸ਼ਾਮਲ ਲੇਖਾਂ ਵਿਚ ਇਕ ਸੰਪੂਰਨ ਮਨੁੱਖ ਨੂੰ ਗੁਰਬਾਣੀ ਮੁਤਾਬਿਕ ਜੀਵਨ ਜੀਉਣ ਲਈ ਧਾਰਮਿਕ ਸਹਿਣਸ਼ੀਲਤਾ ਤੇ ਸਰਬ-ਸਾਂਝੀਵਾਲਤਾ ਦੇ ਗੁਰੂ ਸਾਹਿਬਾਨ ਦੇ ਉਪਦੇਸ਼ ਨੂੰ ਪ੍ਰਚਾਰਨ ਦਾ ਸਫਲ ਯਤਨ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਸਿਰਫ ਸਿੱਖਾਂ ਲਈ ਹੀ ਨਹੀਂ, ਸਗੋਂ ਸਾਰੀ ਮਨੁੱਖਤਾ ਲਈ ਹੈ। ਸਾਰੀ ਮਨੁੱਖਤਾ ਨੂੰ ਧਰਮੀ ਬਣਾਉਣਾ ਅਤੇ ਸਰਬ-ਸਾਂਝੇ ਪ੍ਰਭੂ ਦੀ ਬੰਦਗੀ ਵਿਚ ਵਿਸ਼ਵਾਸ ਅਤੇ ਮਨੁੱਖੀ ਭਾਈਚਾਰੇ ਵਿਚ ਏਕਤਾ ਪੈਦਾ ਕਰਕੇ ਵੱਖ-ਵੱਖ ਵਿਚਾਰਾਂ ਵਾਲੀ ਲੋਕਾਈ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਦਾ ਸਫਲ ਯਤਨ ਕੀਤਾ ਗਿਆ ਹੈ।

ਪੁਸਤਕ ਦਾ ਪਹਿਲਾ ਲੇਖ "ਇਹੁ ਤਉ ਬ੍ਰਹਮ ਬੀਚਾਰ" ਵਿਚ ਗੁਰਬਾਣੀ ਦੇ ਸਿਮਰਨ ਨਾਲ ਮਨੁੱਖੀ ਮਨ ਨੂੰ ਸਥਿਰਤਾ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਟਿਕਾਉ ਅਤੇ ਸਕੂਨ ਵਿਚ ਸਥਿਰ ਹੋਇਆ ਮਨੁੱਖ ਆਤਮਿਕ ਤੌਰ 'ਤੇ ਅਕਹਿ ਰਸ ਦੀ ਪ੍ਰਾਪਤੀ ਕਰ ਲੈਂਦਾ ਹੈ। ਇਸ ਆਤਮਿਕ ਸ਼ਾਂਤੀ ਲਈ ਮਨ ਤੇ ਸਰੀਰ ਦੀਆਂ ਕਿਰਿਆਵਾਂ ਅਤੇ ਬਿਰਤੀ ਲਈ ਇਕਾਗਰਤਾ ਦੀ ਜ਼ਰੂਰਤ ਹੈ। ਇਹ ਅਜਿਹਾ ਰਸ ਹੈ, ਜਿਸ ਦੁਆਰਾ ਪ੍ਰਭੂ ਦੀ ਨੇੜਤਾ ਹੀ ਨਹੀਂ ਮਿਲਦੀ, ਸਗੋਂ ਗੁਰਮੁੱਖ ਦੀ ਪਦਵੀ ਵੀ ਪ੍ਰਾਪਤ ਹੁੰਦੀ ਹੈ ਅਤੇ ਅੰਤਿਮ ਨਿਸ਼ਾਨਾ "ਗੋਬਿੰਦ ਮਿਲਣ" ਪ੍ਰਾਪਤ ਹੋ ਜਾਂਦਾ ਹੈ। ਹਿਰਦਾ ਤ੍ਰਿਪਤ ਹੋ ਜਾਂਦਾ ਹੈ। ਰਾਗ ਕਾਨੜਾ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ :

*ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ॥੨॥*
*ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥*
*ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥੩॥*
*ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ॥*
*ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ॥੪॥*

(ਅੰਗ ੧੩੦੮)

ਇਸ ਪੁਸਤਕ ਦੇ ਇਕ ਹੋਰ ਲੇਖ "ਸਾਧੋ ਗੋਬਿੰਦ ਕੇ ਗੁਨ ਗਾਵਉ" ਵਿਚ ਲਿਖਦਿਆਂ ਵਿਦਵਾਨ ਲੇਖਕ ਨੇ ਵਿਚਾਰਾਂ ਦੀ ਲੜੀ ਨੂੰ ਅੱਗੇ ਤੋਰਦਿਆਂ ਲਿਖਿਆ ਹੈ ਕਿ "ਸਮੁੱਚੇ ਸੰਸਾਰ ਦੇ ਲੋਕਾਂ ਵਿਚ ਧਾਰਮਿਕ ਕਰਮ-ਕਾਂਡਾਂ ਦੀ ਤਾਂ ਕੋਈ ਘਾਟ ਨਹੀਂ, ਮਨੁੱਖ ਧਰਮੀ ਬਣਨ

ਦੀ ਖ਼ਾਤਰ ਪੂਜਾ, ਉਪਾਸ਼ਨਾ, ਤਪੱਸਿਆ, ਤੀਰਥ ਇਸ਼ਨਾਨ, ਬਰਤ, ਸੰਜਮ ਅਤੇ ਹੋਮ ਯਗ ਆਦਿ ਕਰਦਾ ਹੈ, ਪ੍ਰੰਤੂ ਗੁਰੂ ਸਾਹਿਬ ਨੇ ਹਰੀ ਕੀਰਤਨ ਜਾਂ ਪ੍ਰਭੂ ਕੀਰਤੀ ਅਤੇ ਸਿਫਤ ਸਲਾਹ ਨੂੰ ਸਾਰੇ ਕਰਮਾਂ ਦਾ ਸਿਰਤਾਜ ਦੱਸਿਆ। ਬੰਦਗੀ ਕਰਦਿਆਂ ਅਚੇਤ ਪਾਪਾਂ ਤੋਂ ਭੈ ਖਾਣਾ ਵੀ ਇਕ ਜ਼ਰੂਰੀ ਸ਼ਰਤ ਹੈ। ਉੱਚੇ ਆਦਰਸ਼ ਬਿਨਾਂ ਭਗਤੀ ਸੰਪੂਰਨ ਨਹੀਂ ਹੁੰਦੀ ਕਿਉਂਕਿ ਮਨ ਤ੍ਰਿਸ਼ਨਾ ਅਤੇ ਵਾਸ਼ਨਾ ਦੀ ਖ਼ਾਤਰ ਭਟਕਦਾ ਫਿਰਦਾ ਹੈ, ਟਿਕਾਉ ਵਿਚ ਨਹੀਂ ਆਉਂਦਾ। ਮਨੁੱਖਾ ਜਨਮ ਅਮੋਲਕ ਹੈ, ਪ੍ਰਭੂ ਦੀ ਸਿਫ਼ਤ ਸਲਾਹ ਤੋਂ ਬਿਨਾਂ ਹੋਰ ਸਾਰੇ ਕੰਮ ਕੋਈ ਅਰਥ ਨਹੀਂ ਰੱਖਦੇ। ਜੇ ਇਹ ਅਮੋਲਕ ਜਨਮ ਪ੍ਰਭੂ ਦੀ ਪ੍ਰੇਮਾ ਭਗਤੀ ਤੋਂ ਬਿਨਾਂ ਬੀਤ ਗਿਆ ਤਾਂ ਫਿਰ ਮਾਨਸਿਕ ਸ਼ਾਂਤੀ ਕਦੇ ਵੀ ਨਹੀਂ ਮਿਲਣੀ। ਧੰਨ ਗੁਰੂ ਰਾਮਦਾਸ ਜੀ ਰਾਗ ਆਸਾ ਵਿਚ ਇਸ ਪ੍ਰਥਾਇ ਫੁਰਮਾ ਰਹੇ ਹਨ :

*ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥*

(ਅੰਗ ੪੫੦)

ਇਸੇ ਲੇਖ ਵਿਚ ਅੱਗੇ ਚਲਕੇ ਵਿਦਾਵਨ ਲੇਖਕ ਨੇ ਲਿਖਿਆ ਹੈ ਕਿ "ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਜੀਵਨ ਦੀ ਭਟਕਣ ਖ਼ਤਮ ਨਹੀਂ ਹੋ ਸਕਦੀ। ਮਨੁੱਖ ਭਰਮਾਂ ਅਤੇ ਸੰਸਿਆਂ ਤੋਂ ਮੁਕਤ ਨਹੀਂ ਹੋ ਸਕਦਾ। ਇਸੇ ਲਈ ਸਾਡੇ ਦੁੱਖ ਖ਼ਤਮ ਨਹੀਂ ਹੁੰਦੇ। ਹੋਰ ਸਾਰੇ ਕੰਮ ਨਿਸਫਲ ਹਨ। ਸੰਸਾਰਿਕ ਧੰਧਿਆਂ ਤੋਂ ਕੋਈ ਗੁਣ ਪ੍ਰਾਪਤ ਨਹੀਂ ਹੁੰਦਾ। ਮਨੁੱਖਾ ਜਨਮ ਅਜਾਈਂ ਬੀਤੀ ਜਾ ਰਿਹਾ ਹੈ। ਸਾਨੂੰ ਹਿਰਦੇ ਰੂਪੀ ਘਰ ਵਿਚ ਉਸਦੀ ਸਿਫ਼ਤ ਸਲਾਹ ਦਾ ਬੀਜ ਬੀਜਣਾ ਪਵੇਗਾ, ਜਿਸ ਨਾਲ ਉਸ ਸੱਚੇ ਵਾਹਿਗੁਰੂ ਦੇ ਪ੍ਰੇਮ ਦੇ ਪਾਤਰ ਬਣਿਆ ਜਾ ਸਕਦਾ ਹੈ। ਜਗਤ ਗੁਰੂ ਬਾਬਾ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਮਹਾਨ ਸ਼ਾਹਕਾਰ ਰਚਨਾ ਜਪੁਜੀ ਸਾਹਿਬ ਵਿਚ ਸੰਦੇਸ਼ ਦੇ ਰਹੇ ਹਨ।

*ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥*
*ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥*

ਲੇਖਕ ਨੇ ਇਸੇ ਪੁਸਤਕ ਦੇ ਇਕ ਲੇਖ 'ਤੇਰਾ ਦਿੱਤਾ ਖਾਵਣਾ' ਦੇ ਸ਼ੁਰੂ ਵਿਚ ਵਿਚਾਰਾਂ ਦੇ ਪ੍ਰਵਾਹ ਨੂੰ ਅੱਗੇ ਤੋਰਦਿਆਂ ਲਿਖਿਆ ਹੈ ਕਿ "ਅੱਜ ਦੇ ਤਰਕਸ਼ੀਲ ਯੁੱਗ ਵਿਚ ਗੁਰਬਾਣੀ ਚਿੰਤਨ ਨੇ ਜੀਵ ਨੂੰ ਸਕੂਨ ਅਤੇ ਟਿਕਾਉ ਵਿਚ ਰਹਿਣ ਦੀ ਜੁਗਤੀ ਦੱਸਦਿਆਂ, ਸਰਬ-ਸ਼ਕਤੀਮਾਨ ਅਕਾਲ ਪੁਰਖ ਵਲੋਂ ਦਿੱਤੀਆਂ ਦਾਤਾਂ ਪ੍ਰਾਪਤ ਕਰਦਿਆਂ, ਉਸਦੀ ਰਜ਼ਾ ਵਿਚ ਰਹਿਣ ਦਾ ਸੰਦੇਸ਼ ਦਿੱਤਾ ਹੈ। ਜਿਥੇ ਗੁਰਬਾਣੀ ਨੇ ਮਨੁੱਖ ਮਾਤਰ ਲਈ ਦੁਨਿਆਵੀ ਪਦਾਰਥ ਤੇ ਸੁੱਖ ਦੇ ਸਾਧਨ ਉਸ ਦਾਤਾਰ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਮਿਲਣ ਦਾ ਵਰਨਣ ਕੀਤਾ ਹੈ, ਉਥੇ ਉਸ ਪ੍ਰਭੂ ਦੇ ਭਾਣੇ ਤੇ ਹੁਕਮ ਵਿਚ ਰਹਿੰਦਿਆਂ, ਉਸਦੀਆਂ ਦਿੱਤੀਆਂ ਦਾਤਾਂ ਤੇ

ਬਖ਼ਸ਼ਿਸ਼ਾਂ ਦਾ ਸ਼ੁਕਰਾਨਾ ਕਰਨ ਦੀ ਪ੍ਰੇਰਨਾ ਵੀ ਦਿੱਤੀ ਹੈ। ਅਸੀਂ ਦੇਖ ਰਹੇ ਹਾਂ ਕਿ ਮਨੁੱਖ ਪਦਾਰਥਕ ਸੁੱਖਾਂ ਨੂੰ ਵੱਡੀ ਪ੍ਰਾਪਤੀ ਸਮਝਕੇ, ਇਹਨਾਂ ਵਿਚ ਖਚਤ ਹੋ ਕੇ ਪਰਚਿਆ ਬੈਠਾ ਹੈ। ਉਹ ਦਾਤਾਰ ਪ੍ਰਭੂ ਦੀ ਬਖ਼ਸ਼ਿੰਦ ਦਿਬ ਦ੍ਰਿਸ਼ਟੀ ਨੂੰ ਭੁੱਲ ਕੇ ਸੰਸਾਰਿਕ ਰੰਗੀਨੀਆਂ ਵਿਚ ਚਕਾਚੌਂਧ ਹੋਇਆ ਭਟਕਣ ਦੇ ਖ਼ਲਾਅ ਵਿਚ ਤੈਰ ਰਿਹਾ ਹੈ। ਜੇ ਇਸ ਗੱਲ ਨੂੰ ਥੋੜ੍ਹਾ ਜਿਹਾ ਦੂਰ ਅੰਦੇਸ਼ੀ ਨਾਲ ਸੋਚਿਆ ਜਾਵੇ ਤਾਂ ਇਨਸਾਨ ਨੂੰ ਇਸ ਗੱਲ ਦੀ ਸੋਝੀ ਆ ਸਕਦੀ ਹੈ।

ਪ੍ਰਸਿੱਧ ਗੁਰਮਤਿ ਵਿਆਖਿਆਕਾਰ ਸ. ਭਗਵਾਨ ਸਿੰਘ ਜੌਹਲ ਦੇ ਇਸ ਪੁਸਤਕ ਵਿਚ ਵੱਖ-ਵੱਖ ਮਜ਼ਮੂਨਾਂ ਉੱਤੇ ਲਿਖੇ ਲੇਖ ਜਿਥੇ ਗੁਰਮਤਿ ਦੀ ਸੋਝੀ ਪਾਠਕ ਨੂੰ ਦਿੰਦੇ ਹਨ, ਉਥੇ ਲੇਖਕ ਦੀ ਸ਼ੈਲੀ ਅਜਿਹੀ ਹੈ, ਜੋ ਪਾਠਕ ਨੂੰ ਗੁਰਮਤਿ ਦੀਆਂ ਗਹਿਰ-ਗੰਭੀਰ ਵਿਚਾਰਾਂ ਨੂੰ ਸਹਿਜ ਸੁਭਾ ਸਮਝਣ ਲਈ ਅਤੇ ਮਨ ਦੀ ਟਿਕਾਉ ਅਵਸਥਾ ਬਨਾਉਣ ਵਿਚ ਵੀ ਸਹਾਇਤਾ ਕਰਦੀ ਹੈ। ਸ. ਜੌਹਲ ਜਿਥੇ ਪ੍ਰਸਿੱਧ ਵਕਤਾ ਹੈ, ਉਥੇ ਉਸਨੂੰ ਗੁਰਬਾਣੀ ਦੀ ਸੋਝੀ ਵੀ ਹੈ। ਇਸ ਪੁਸਤਕ ਦੇ ਪ੍ਰਾਰੰਭਕ ਸ਼ਬਦ ਲਿਖਣ ਲਈ ਮੈਂ ਆਪਣੇ ਆਪ ਨੂੰ ਸੁਭਾਗਾ ਸਮਝਦਾ ਹਾਂ। ਲੇਖਕ ਵਲੋਂ "ਇਹੁ ਤਉ ਬ੍ਰਹਮ ਬੀਚਾਰ" ਪੁਸਤਕ ਵਿਚ ਲਿਖੇ ਇਹ ਗੁਰਮਤਿ ਵਿਖਿਆਨ "ਅਕਾਸ਼ਵਾਣੀ" ਜਲੰਧਰ ਦੇ ਗੁਰਬਾਣੀ ਵਿਚਾਰ ਪ੍ਰੋਗਰਾਮ ਵਿਚ ਸ੍ਰੋਤੇ ਸਰਵਣ ਕਰ ਚੁੱਕੇ ਹਨ। ਇਹਨਾਂ ਸਾਰੇ ਲੇਖਾਂ ਦੇ ਖਰੜੇ ਨੂੰ ਵਾਚ ਕੇ ਮੈਂ ਇਸ ਸਿੱਟੇ 'ਤੇ ਪੁੱਜਾ ਹਾਂ ਕਿ ਗੁਰਬਾਣੀ ਦੇ ਚਾਨਣ ਵਿਚ ਰਹਿ ਕੇ ਸਮੁੱਚਾ ਸੰਸਾਰ ਮਨੁੱਖੀ ਭਾਈਚਾਰੇ ਦਾ ਇਕ ਸੁੰਦਰ ਨਮੂਨਾ ਬਣ ਸਕਦਾ ਹੈ। ਸਦਭਾਵਨਾ ਅਤੇ ਏਕਤਾ ਲਈ ਪਾਵਨ ਗੁਰਬਾਣੀ ਦਾ ਇਕ ਇਕ ਸ਼ਬਦ ਸਮੁੱਚੀ ਲੋਕਾਈ ਲਈ ਇਕ ਵਰਦਾਨ ਹੈ, ਜੋ ਧਰਮਾਂ, ਨਸਲਾਂ, ਜਾਤਾਂ, ਕੌਮਾਂ ਅਤੇ ਦੇਸ਼ਾਂ ਦੀਆਂ ਹੱਦਾਂ ਨੂੰ ਤੋੜਕੇ ਸੱਚੇ ਸੁੱਚੇ ਇਨਸਾਨ ਬਣਾਉਣ ਵਿਚ ਸਹਾਇਤਾ ਕਰਦਾ ਹੈ।

ਵਿਦਵਾਨ ਲੇਖਕ ਨੇ ਇਹਨਾਂ ਗੁਰਮਤਿ ਵਿਖਿਆਨਾਂ ਨੂੰ ਪੁਸਤਕ ਰੂਪ ਵਿਚ ਛਾਪਕੇ ਗੁਰਮਤਿ ਦੇ ਵਿਦਿਆਰਥੀਆਂ ਅਤੇ ਪਾਠਕਾਂ ਦੀ ਹਿਰਦੇ ਵਿਚੋਂ ਨਿਕਲੀ ਅਵਾਜ਼ ਨੂੰ ਪਛਾਣਿਆ ਹੈ। ਕੇਂਦਰੀ ਅਸਥਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਸੇਵਾਦਾਰ ਵਜੋਂ ਲੇਖਕ ਦੇ ਇਸ ਕਾਰਜ ਦੀ ਹਿਰਦੇ ਦੀਆਂ ਡੂੰਘਾਈਆਂ ਤੋਂ ਪ੍ਰਸੰਸਾ ਕਰਦਾ ਹੋਇਆ, ਅਕਾਲ ਪੁਰਖ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਸਰਦਾਰ ਭਗਵਾਨ ਸਿੰਘ ਜੌਹਲ ਦੀ ਕਲਮ ਨੂੰ ਬੱਲ ਪ੍ਰਦਾਨ ਕਰਨ। ਗੁਰਮਤਿ ਰਹਿਣੀ ਵਿਚ ਰਹਿੰਦਿਆਂ ਬਾਣੀ, ਬਾਣੇ ਨਾਲ ਪੱਕੀ ਸਾਂਝ ਬਣੀ ਰਹੇ। ਸਤਿਗੁਰੂ ਅੰਗ-ਸੰਗ ਰਹਿਣ।

ਸਿੰਘ ਸਾਹਿਬ ਗਿ. ਗੁਰਬਚਨ ਸਿੰਘ
ਹੈੱਡ ਗ੍ਰੰਥੀ
ਸਚਖੰਡ ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ।




# ਲੇਖਕ ਵਲੋਂ ਦੋ ਸ਼ਬਦ

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥ (ਅੰਗ ੫੩੪)
ਗੁਰਬਾਣੀ ਨਿਸ਼ਕਾਮ ਕਰਮ ਕਰਨ ਦੀ ਪ੍ਰੇਰਨਾ ਦਿੰਦੀ ਹੈ। ਇਸ ਦੇ ਨਾਲ ਨਾਲ ਇਹ ਵੀ ਜ਼ਰੂਰੀ ਹੈ ਕਿ ਜੀਵ ਜਿਹੋ ਜਿਹੇ ਕਰਮ ਕਰੇ ਉਹੋ ਜਿਹਾ ਫਲ ਪ੍ਰਾਪਤ ਕਰੇਗਾ। ਪਰ ਫਲ ਦੇਣ ਵਾਲਾ ਅਕਾਲਪੁਰਖ ਆਪ ਹੀ ਹੈ, ਜਿਸ ਦੀ ਮਿਹਰ ਤੋਂ ਬਿਨਾਂ ਕੁਝ ਵੀ ਸੰਭਵ ਨਹੀਂ। ਹਰ ਮਨੁੱਖ ਨੇ ਆਪਣਾ ਫਰਜ਼ ਸਮਝ ਕੇ ਕਰਮ ਕਰਨੇ ਹਨ, ਬਿਨਾਂ ਕਿਸੇ ਲੋਭ ਅਤੇ ਮੋਹ ਤੋਂ। ਹਥਲੀ ਪੁਸਤਕ 'ਇਹੁ ਤਉ ਬ੍ਰਹਮ ਬੀਚਾਰ' ਤੋਂ ਪਹਿਲਾਂ ਛਪੀ ਪੁਸਤਕ "ਗੁਰੂ ਹੈ ਬਾਣੀ" ਰਾਹੀਂ ਮਿਲੀ ਹੌਸਲਾ ਅਫ਼ਜ਼ਾਈ ਤੋਂ ਪਿਛੋਂ ਪਰਮ ਪਿਤਾ ਅਕਾਲਪੁਰਖ ਵਾਹਿਗੁਰੂ ਨੇ ਇਹ ਸੇਵਾ ਵੀ ਆਪ ਹੀ ਲਾਈ ਹੈ। ਇਸ ਪੁਸਤਕ ਵਿਚ ਛਪੇ ਸਾਰੇ ਲੇਖ ਵੀ ਪ੍ਰਸਾਰ ਭਾਰਤੀ (ਅਕਾਸ਼ਵਾਣੀ) ਦੇ ਧੰਨਵਾਦ ਸਹਿਤ ਪੁਸਤਕ ਰੂਪ ਵਿਚ ਸੰਗਤ ਦੀ ਚਿਰੋਕਣੀ ਮੰਗ ਨੂੰ ਮੁੱਖ ਰੱਖਕੇ ਹੀ ਗੁਰਮਤਿ ਦੇ ਪਾਠਕਾਂ ਦੇ ਸਨਮੁੱਖ ਭੇਟ ਕੀਤੇ ਗਏ ਹਨ। ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਆਦਰਸ਼ ਜੀਵਨ-ਜੁਗਤ ਦੱਸੀ ਗਈ ਹੈ, ਉਸ ਅਨੁਸਾਰ ਜਿਹੜਾ ਮਨੁੱਖ ਗੁਰਬਾਣੀ ਅਨੁਸਾਰ ਜੀਵਨ ਬਤੀਤ ਕਰਦਾ ਹੈ, ਉਸਨੂੰ ਸਚਿਆਰ, ਬ੍ਰਹਮ-ਗਿਆਨੀ, ਗੁਰਮੁਖ, ਸੁਚੱਜੀ, ਸੁਹਾਗਣ, ਸੰਤ ਸਾਧ ਆਦਿ ਦੀ ਸੰਗਿਆ ਦਿੱਤੀ ਗਈ ਹੈ। ਇਹ ਸਾਰੇ ਨਾਮ ਇਹ ਸੰਕੇਤ ਕਰਦੇ ਹਨ ਕਿ ਮਨੁੱਖ ਨੇ ਸਤਿਗੁਰ ਦੇ ਅਨੁਸਾਰੀ ਹੋ ਕੇ ਜੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨੀ ਹੈ ਤਾਂ ਉਹਨਾਂ ਸਦਗੁਣਾਂ ਨੂੰ ਗ੍ਰਹਿਣ ਕਰਨਾ ਪਵੇਗਾ ਅਤੇ ਸੱਚੇ ਸੁੱਚੇ ਆਚਾਰ ਵਾਲਾ ਗੁਰਸਿੱਖ ਬਣਨਾ ਪਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਨੇ ਵਿਅਕਤੀਗਤ ਪੱਧਰ ਤੋਂ ਉਪਰ ਉੱਠਕੇ ਸਮਾਜੀ ਪੱਧਰ ਉੱਪਰ ਜੀਊਣ ਦੀ ਜੀਵਨ-ਜੁਗਤ ਦੱਸੀ ਹੈ। ਉਹਨਾਂ ਨੇ ਮਰਨ ਤੋਂ ਬਾਅਦ ਮੁਕਤੀ ਦੀ ਭਾਲ ਨੂੰ ਤਿਆਗ ਕੇ ਇਸੇ ਜੀਵਨ ਨੂੰ ਸੰਵਾਰਨ ਦਾ ਸੁਨੇਹਾ ਦਿੱਤਾ ਹੈ। ਪਰਵਿਰਤੀ ਅਤੇ ਨਿਰਵ੍ਰਿਤੀ ਦਾ ਵਿਚਕਾਰ ਵਾਲਾ ਰਾਹ ਅਪਨਾਉਣ ਲਈ ਕਿਹਾ ਹੈ। ਮਨੁੱਖ ਨਿਰਾ ਦੁਨੀਆਂ ਦੇ ਰੰਗ ਤਮਾਸ਼ਿਆਂ ਵਿਚ ਹੀ ਨਾ ਫਸਿਆ ਰਹੇ, ਉਸਨੂੰ ਜੰਗਲ ਬੀਆਬਾਨਾਂ ਵਿਚ ਵੀ ਭਟਕਨ ਦੀ ਲੋੜ ਨਹੀਂ। ਗੁਰਮਤਿ ਵਿਚਾਰਧਾਰਾ ਮਨੁੱਖ ਨੂੰ ਜਲ ਵਿਚ ਕਮਲ ਵਾਂਗ, ਜਲ ਵਿਚ ਗੁਰਬਾਣੀ ਵਾਂਗ ਸੰਸਾਰ ਸਮੁੰਦਰ ਵਿਚ ਰਹਿਣ ਦੀ ਪ੍ਰੇਰਨਾ ਦਿੰਦੀ ਹੈ। ਹੁਕਮ ਹੈ—

*ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥* (ਅੰਗ ੧੨੮੦)

ਗੁਰਬਾਣੀ ਮਨੁੱਖ ਨੂੰ ਸਵਾਸ-ਸਵਾਸ ਪ੍ਰਭੂ ਸਿਮਰਨ ਦਾ ਆਦੇਸ਼ ਦਿੰਦੀ ਹੈ। ਪ੍ਰਭੂ ਦੇ ਭਗਤਾਂ ਨੇ ਇਸੇ ਮਾਰਗ ਨੂੰ ਅਪਨਾਇਆ ਹੈ। ਸੰਸਾਰ ਵਿਚ ਵਿਚਰਦਿਆਂ, ਸੰਸਾਰ ਦੇ ਕਾਰ ਵਿਹਾਰ ਕਰਦਿਆਂ ਅਕਾਲਪੁਰਖ ਵਾਹਿਗੁਰੂ ਦੀ ਆਰਾਧਨਾ ਕਰਨੀ ਹੈ। ਭਗਤ ਨਾਮਦੇਵ ਜੀ ਨੇ ਨਾਮ-ਜਪਣ ਦੇ ਇਸ ਢੰਗ ਦੀ ਵਿਆਖਿਆ ਬੜੀ ਸੁਚੱਜਤਾ ਨਾਲ ਕੀਤੀ ਹੈ। ਉਦਾਹਰਣ ਵਜੋਂ ਜਿਵੇਂ ਇਕ ਬਾਲਕ ਅਕਾਸ਼ ਵਿਚ ਗੁੱਡੀ ਉਡਾਉਂਦੇ ਸਮੇਂ ਹਾਣੀਆਂ ਨਾਲ ਗੱਲਬਾਤ ਕਰਦਾ ਹੈ, ਪਰ ਉਸਦਾ ਧਿਆਨ ਉੱਡ ਰਹੀ ਗੁੱਡੀ ਦੀ ਡੋਰ ਵਿਚ ਹੁੰਦਾ ਹੈ। ਸੁਨਿਆਰਾ ਭਾਵੇਂ ਕਿਸੇ ਨਾਲ ਗੱਲਬਾਤ ਵੀ ਕਰੇ ਪਰ ਉਸ ਦਾ ਧਿਆਨ ਹਮੇਸ਼ਾਂ ਗਹਿਣੇ ਵਿਚ ਹੀ ਹੁੰਦਾ ਹੈ, ਜਿਸਨੂੰ ਉਹ ਘੜ ਰਿਹਾ ਹੁੰਦਾ ਹੈ। ਜਦੋਂ ਕੋਈ ਮੁਟਿਆਰ ਖੂਹ ਤੋਂ ਪਾਣੀ ਦੀ ਗਾਗਰ ਭਰ ਕੇ ਆਪਣੇ ਸਿਰ 'ਤੇ ਰੱਖ ਕੇ ਸਹੇਲੀਆਂ ਨਾਲ ਗੱਲਾਂ ਬਾਤਾਂ ਕਰਦੀ ਘਰ ਪਰਤ ਰਹੀ ਹੁੰਦੀ ਹੈ, ਤਾਂ ਉਸਦਾ ਧਿਆਨ ਵੀ ਆਪਣੀ ਗਾਗਰ ਵਿਚ ਹੀ ਹੁੰਦਾ ਹੈ। ਗਊ ਜਦੋਂ ਖੇਤਾਂ ਵਿਚ ਘਾਹ ਚਰਨ ਜਾਂਦੀ ਹੈ, ਤਾਂ ਉਸਦਾ ਧਿਆਨ ਵੀ ਪਿਛੇ ਆਪਣੇ ਵੱਛੇ ਵਿਚ ਹੀ ਹੁੰਦਾ ਹੈ। ਮਾਂ ਜਦ ਘਰ ਦਾ ਕੰਮ-ਕਾਜ ਕਰ ਰਹੀ ਹੁੰਦੀ ਹੈ ਤਾਂ ਉਸਦਾ ਧਿਆਨ ਆਪਣੇ ਬੱਚੇ ਵਿਚ ਹੀ ਹੁੰਦਾ ਹੈ।

ਭਗਤ ਨਾਮਦੇਵ ਜੀ ਇਕ ਪਾਵਨ ਸ਼ਬਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾ ਰਹੇ ਹਨ:

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥*
*ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥*
*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥੧ ॥* (ਅੰਗ ੯੭੨)

ਇਸ ਪੁਸਤਕ ਵਿਚ ਦਿੱਤੇ ਗੁਰਮਤਿ ਵਿਚਾਰ ਤੇ ਸਿਧਾਂਤਾਂ ਦਾ ਮਕਸਦ ਕੇਵਲ ਨਾਮ ਸਿਮਰਨ, ਸੇਵਾ ਅਤੇ ਪਰਉਪਕਾਰੀ ਜੀਵਨ ਜੀਊਣ ਲਈ ਗੁਰਬਾਣੀ ਤੋਂ ਪ੍ਰੇਰਨਾ ਲੈਕੇ ਸੰਸਾਰ ਵਿਚ ਵਿਚਰਨ ਲਈ ਹਰ ਮਨੁੱਖ ਨੂੰ ਸੇਧ ਲੈਣੀ ਪਵੇਗੀ। ਅਸਲ ਵਿਚ ਗੁਰਬਾਣੀ ਆਦਰਸ਼ ਸਮਾਜ ਦੀ ਨਰੋਈ ਸਿਰਜਨਾ ਦਾ ਉਪਦੇਸ਼ ਦਿੰਦੀ ਹੈ। ਅਜਿਹੇ ਵਿਚਾਰਾਂ ਦਾ ਧਾਰਨੀ ਅਜਿਹੇ ਸਮਾਜ ਦੀ ਸਿਰਜਨਾ ਕਰਦਾ ਹੈ, ਜਿਥੇ ਕਿਸੇ ਵੀ ਮਨੁੱਖ ਦੇ ਮਨ ਵਿਚ ਬੁਰੇ ਵਿਚਾਰ ਹੀ ਪੈਦਾ ਨਾ ਹੋਣ। ਇਸ ਮੰਤਵ ਦੀ ਪ੍ਰਾਪਤੀ ਲਈ ਕੇਵਲ ਪ੍ਰਭੂ ਦਾ ਨਾਮ ਹੀ ਸਹਾਈ

ਹੁੰਦਾ ਹੈ। ਜਿਹੜੇ ਮਨੁੱਖ ਇਸ ਮਾਰਗ 'ਤੇ ਤੁਰ ਪੈਂਦੇ ਹਨ, ਉਹ ਹਰ ਸਮੇਂ ਪਰਮਪਿਤਾ ਪ੍ਰਮਾਤਮਾ ਨੂੰ ਆਪਣੇ ਨੇੜੇ ਮਹਿਸੂਸ ਕਰਦੇ ਹਨ। ਭਗਤ ਫਰੀਦ ਜੀ ਅਨੁਸਾਰ ਅਜਿਹੇ ਵਿਅਕਤੀ ਦਾ ਪੂਰਨ ਵਿਸ਼ਵਾਸ ਹੁੰਦਾ ਹੈ ਕਿ ਅਕਾਲਪੁਰਖ ਵਾਹਿਗੁਰੂ ਸਮੁੱਚੀ ਕਾਇਨਾਤ ਵਿਚ ਹੀ ਵਿਆਪਕ ਹੈ, ਉਹ ਸਭ ਜੀਵਾਂ ਵਿਚ ਹੈ। ਇਸ ਲਈ ਸਾਰੇ ਹੀ ਭਲੇ ਹਨ। ਕੋਈ ਵੀ ਬੁਰਾ ਨਹੀਂ। ਭਗਤ ਫਰੀਦ ਜੀ ਦਾ ਫ਼ੁਰਮਾਨ ਹੈ।

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

(ਅੰਗ ੧੩੮੧)

ਇਸ ਪੁਸਤਕ ਲਈ ਪ੍ਰਾਰੰਭਕ ਸ਼ਬਦ ਲਿਖਕੇ ਸਤਿਕਾਰਯੋਗ ਸਿੰਘ ਸਾਹਿਬ ਗਿ. ਗੁਰਬਚਨ ਸਿੰਘ ਜੀ, ਮੁੱਖ ਗ੍ਰੰਥੀ, ਸਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਮੇਰੀ ਹੌਸਲਾ-ਅਫ਼ਜ਼ਾਈ ਕੀਤੀ ਹੈ। ਸਿੰਘ ਸਾਹਿਬ ਵਲੋਂ ਮਿਲੀ ਪ੍ਰੇਰਨਾ ਅਤੇ ਪਿਆਰ ਮੇਰਾ ਮਾਰਗ ਦਰਸ਼ਨ ਕਰਦੇ ਰਹਿਣਗੇ। ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਲਿਖੇ ਸੰਦੇਸ਼ ਰੂਪੀ ਦੋ-ਸ਼ਬਦ (ਸ਼ਲਾਘਾਯੋਗ ਉਪਰਾਲਾ) ਵੀ ਮੇਰੀ ਪ੍ਰੇਰਨਾ ਦੇ ਸਰੋਤ ਬਣਨਗੇ। ਧੁਰ ਹਿਰਦੇ ਤੋਂ ਆਪਣੇ ਬੱਚਿਆਂ ਵਾਂਗ ਪਿਆਰ ਕਰਨ ਵਾਲੇ ਗੁਰਮੁੱਖ ਪਿਆਰੇ ਬਾਬਾ ਕਰਮ ਸਿੰਘ ਜੀ ਜੌਹਲਾਂ ਵਾਲਿਆਂ (ਚਾਹਵਾਲੇ) ਦੀਆਂ ਸ਼ੁਭ-ਅਸੀਸਾਂ ਨੇ ਦਾਸ ਨੂੰ ਹਮੇਸ਼ਾ ਨਿਮਰਤਾ ਦੇ ਧਾਰਨੀ ਬਣਨ ਅਤੇ ਉਤਸ਼ਾਹ ਨਾਲ ਜੀਊਣ ਦੀ ਪ੍ਰੇਰਨਾ ਦਿੱਤੀ ਹੈ, ਇਹੋ ਸ਼ੁਭ-ਅਸੀਸ ਮੇਰੀ ਕੀਮਤੀ ਪੂੰਜੀ ਹੈ। ਬੇਟੀ ਬ੍ਰਹਮਜੋਤ ਕੌਰ ਨੇ ਜਿਥੇ ਇਸ ਪੁਸਤਕ ਦੀ ਸੰਪਾਦਨਾ ਦੀ ਜ਼ਿੰਮੇਵਾਰੀ ਨਿਭਾਈ ਹੈ, ਉਥੇ ਇਸ ਪੁਸਤਕ ਨੂੰ ਪਾਠਕਾਂ ਤੱਕ ਪਹੁੰਚਾਉਣ ਲਈ ਹਰ ਘੜੀ ਚੰਗੇ ਬੱਚਿਆਂ ਵਾਲਾ ਸਾਥ ਦਿੱਤਾ ਹੈ। ਇਸ ਪੁਸਤਕ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਦੇ ਮਾਲਕ ਸ. ਹਰਿੰਦਰਪਾਲ ਸਿੰਘ ਅਤੇ ਉਹਨਾਂ ਦੇ ਯੋਗ ਸਟਾਫ਼ ਮੈਂਬਰਾਂ ਨੇ ਪੁਸਤਕ ਦੀ ਸੋਧ-ਸੁਧਾਈ ਅਤੇ ਮੌਜੂਦਾ ਰੂਪ ਵਿਚ ਪਾਠਕਾਂ ਦੇ ਸ਼ੁਭ ਹੱਥਾਂ ਵਿਚ ਲਿਆਉਣ ਦੀ ਸਾਰੀ ਸੇਵਾ ਯੋਗਤਾ ਨਾਲ ਨਿਭਾਈ ਹੈ। ਉਹਨਾਂ ਦਾ ਧੰਨਵਾਦ ਕਰਨਾ ਆਪਣਾ ਪ੍ਰਥਮ ਫ਼ਰਜ਼ ਸਮਝਦਾ ਹਾਂ। ਕਲਗੀਧਰ ਪਾਤਸ਼ਾਹ, ਨੀਲੇ ਦੇ ਸ਼ਾਹਸਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਜੁਗੋ-ਜੁਗ ਅਟੱਲ, ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਨ 2008 ਵਿਚ ਆਉਣ ਵਾਲੇ ਗੁਰਤਾਂ-ਗੱਦੀ ਦੀ ਤੀਜੀ ਸ਼ਤਾਬਦੀ ਦੇ ਮਹਾਨ ਦਿਹਾੜੇ ਨੂੰ 'ਇਹੁ ਤਉ ਬ੍ਰਹਮ ਬੀਚਾਰ' ਪੁਸਤਕ ਭੇਟ ਕਰਕੇ ਸ਼ਬਦ-ਗੁਰੂ ਨੂੰ ਆਪਾ ਸਮਰਪਿਤ ਕਰਦਿਆਂ ਨਤਮਸਤਕ ਹੁੰਦਾ ਹਾਂ।

ਭਗਵਾਨ ਸਿੰਘ ਜੌਹਲ

ਦਸੰਬਰ 2006

ਗੁਰਮਤਿ ਵਿਆਖਿਆਕਾਰ




# ਪੁਸਤਕ ਬਾਰੇ ਦੋ ਸ਼ਬਦ (ਸੰਪਾਦਕ ਵਲੋਂ)

ਜਦੋਂ ਤੋਂ ਮੈਂ ਹੋਸ਼ ਸੰਭਾਲੀ ਹੈ, ਮੈਂ ਆਪਣੇ ਪਾਪਾ ਜੀ ਸਤਿਕਾਰਯੋਗ ਸ. ਭਗਵਾਨ ਸਿੰਘ ਜੌਹਲ ਨੂੰ ਗੁਰਬਾਣੀ ਅਤੇ ਗੁਰਮਤਿ ਸਿਧਾਂਤਾਂ ਨੂੰ ਇਕ ਨਿਸ਼ਠਾਵਾਨ ਲੇਖਕ ਵਾਂਗ ਹਰ ਵਿਹਲੇ ਸਮੇਂ ਪੜ੍ਹਦਿਆਂ, ਲਿਖਦਿਆਂ ਅਤੇ ਵਿਚਾਰਦਿਆਂ ਵੇਖਿਆ ਹੈ। ਗੁਰਮਤਿ ਵਿਆਖਿਆਕਾਰ ਵਜੋਂ ਉਹ ਹਮੇਸ਼ਾਂ ਗੁਰਸਿੱਖਾਂ ਦੇ ਜੀਵਨ ਵਿਚੋਂ ਗੁਰਬਾਣੀ ਦੀ ਜੀਵਨ ਜਾਚ ਨਾਲ ਓਤ-ਪੋਤ ਦਲੀਲਾਂ ਦੇ ਕੇ ਆਪਣੀ ਗੱਲ ਨੂੰ ਬਾ-ਦਲੀਲ ਢੰਗ ਨਾਲ ਪੇਸ਼ ਕਰਦੇ ਹਨ। ਉਹਨਾਂ ਦੀ ਬੋਲਣ ਸ਼ੈਲੀ ਤੋਂ ਮੈਂ ਹਮੇਸ਼ਾ ਹੀ ਪ੍ਰਭਾਵਿਤ ਰਹੀ ਹਾਂ, ਇਸ ਕਰਕੇ ਨਹੀਂ ਕਿ ਉਹ ਮੇਰੇ ਪਿਤਾ ਜੀ ਹਨ ਸਗੋਂ ਇਸ ਕਰਕੇ ਜਦੋਂ ਦੇਸ਼ ਅਤੇ ਵਿਦੇਸ਼ ਦੀਆਂ ਸੰਗਤਾਂ ਕਦੇ ਕਦੇ ਮੈਨੂੰ ਉਹਨਾਂ ਵਲੋਂ ਗੁਰਮਤਿ ਸਿਧਾਂਤਾਂ ਨੂੰ ਸਪੱਸ਼ਟ ਕਰਨ ਸਬੰਧੀ ਦਿੱਤੀਆਂ ਅਕੱਟ ਦਲੀਲਾਂ ਅਤੇ ਵਿਚਾਰਾਂ ਦੀ ਪੁਸ਼ਟੀ ਵਿਚ ਕੁੱਝ ਸ਼ਬਦ ਕਹਿੰਦੀਆਂ ਹਨ, ਤਾਂ ਮੈਂ ਹਮੇਸ਼ਾ ਵਾਹਿਗੁਰੂ ਦਾ ਸ਼ੁਕਰਾਨਾ ਕਰਦੀ ਹਾਂ ਕਿ ਮੈਨੂੰ ਉਹਨਾਂ ਦੀ ਧੀ ਹੋਣ ਦਾ ਸੁਭਾਗ ਮਿਲਿਆ ਹੈ। ਇਸ ਪੁਸਤਕ ਦੀ ਸੰਪਾਦਕ ਵਜੋਂ ਮੈਨੂੰ ਇਹਨਾਂ ਸਾਰੇ ਲੇਖਾਂ ਨੂੰ ਤਰਤੀਬ ਦੇਣ ਅਤੇ ਸੋਧ-ਸੁਧਾਈ ਦਾ ਕੰਮ ਸੌਂਪਿਆ ਗਿਆ, ਪਹਿਲਾਂ ਤਾਂ ਮੈਨੂੰ ਸੱਚ-ਮੁੱਚ ਇਹ ਕਾਰਜ ਔਖਾ ਲੱਗਦਾ ਸੀ, ਪਰ ਜਦੋਂ ਮੈਂ ਇਹਨਾਂ ਗੁਰਮਤਿ ਵਿਚਾਰਾਂ ਨੂੰ ਪੜ੍ਹਨਾ ਸ਼ੁਰੂ ਕੀਤਾ ਤਾਂ ਮੈਂ ਵੀ ਆਤਮਿਕ ਅਨੰਦ ਮਹਿਸੂਸ ਕੀਤਾ। ਸ਼੍ਰੋਮਣੀ ਭਗਤ ਕਬੀਰ ਸਾਹਿਬ ਦੇ ਪਾਵਨ ਬਚਨ ਮੇਰੇ ਜ਼ਿਹਨ ਵਿਚੋਂ ਆਪ ਮੁਹਾਰੇ ਮੇਰੀ ਜ਼ਬਾਨ ਉਪਰ ਆ ਗਏ—

*ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥*

(ਅੰਗ ੧੩੭੨)

ਗੁਰੂ ਸਾਹਿਬ ਨੇ ਜਿਥੇ ਇਕ ਸਿਖ ਵਿਚ ਸ਼ਕਤੀ, ਬਲ, ਹਿੰਮਤ, ਦਲੇਰੀ, ਉਤਸ਼ਾਹ, ਸੇਵਾ, ਸਿਮਰਨ, ਪ੍ਰੇਮ, ਪਿਆਰ, ਭਰਾਤਰੀ ਭਾਵ ਅਤੇ ਮਿਲਣਸਾਰਤਾ ਵਰਗੇ ਮਹਾਨ ਗੁਣ ਭਰਨ ਦਾ ਯਤਨ ਕੀਤਾ ਹੈ, ਉੱਥੇ ਆਪਣੇ ਸਿੱਖ ਦੇ ਜੀਵਨ ਨੂੰ ਵਿਸ਼ਾਲ ਅਤੇ ਸੰਤੁਲਤ ਬਣਾਉਣ ਲਈ ਉਸ ਵਿਚ ਕੁਝ ਹੋਰ ਅਜਿਹੇ ਅਨਮੋਲ ਗੁਣਾਂ ਦਾ ਸੰਚਾਰ ਵੀ ਕੀਤਾ ਹੈ ਜਿਹਨਾਂ ਵਿਚ ਦਇਆ, ਨਿਰਵੈਰਤਾ, ਸਰਬ ਸਾਂਝੀਵਾਲਤਾ ਦੇ ਗੁਣ ਉਸ ਦੇ ਜੀਵਨ ਨੂੰ ਸ਼ੁੱਧ ਸੋਨੇ ਵਾਂਗ ਬਣਾ ਦਿੰਦੇ ਹਨ।

'ਇਹੁ ਤਉ ਬ੍ਰਹਮ ਬੀਚਾਰ' ਦੇ ਸਾਰੇ ਲੇਖਾਂ ਨੂੰ ਪੜ੍ਹਦਿਆਂ ਮੈਂ ਇਹ ਜਾਣ ਸਕੀ ਕਿ ਵਿਚਾਰਾਂ ਦੀ ਹਦ ਤੋਂ ਦੂਰ ਲੈ ਜਾਣ ਵਾਲਾ ਪ੍ਰਭੂ ਨਾਮ ਤਾਂ ਵਸਤ ਅਗੋਚਰ ਹੈ, ਨਿਧੀਆਂ ਦਾ ਖ਼ਜ਼ਾਨਾ ਹੈ, ਤ੍ਰਿਪਤੀ ਦਾ ਸੋਮਾ ਹੈ, ਅਮੋਲਕ ਹੀਰਾ ਹੈ, ਅਲੌਕਿਕ ਕ੍ਰਿਸ਼ਮਾ ਹੈ, ਸੁੱਚੀ ਕਾਰ ਹੈ, ਸੁਚੱਜੀ ਵਰਤਣ ਹੈ, ਸੁਜੱਸ ਵਿਹਾਰ ਹੈ, ਇਸ ਲਈ ਪ੍ਰਭੂ ਸਿਮਰਨ ਨੂੰ ਛੱਡ ਕੇ ਹੋਰ ਵਸਤੂਆਂ ਮਗਰ ਲੱਗਣਾ ਨਾਦਾਨੀ ਹੈ।

*ਹਰਿ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚਹਿ ਬਾਰੰ ਬਾਰਾ॥*

(ਅੰਗ ੬੫੫)

ਇਸ ਲਈ ਸਾਨੂੰ ਵਣਜ ਇਸ ਸੱਚੇ ਨਾਮ ਦਾ ਹੀ ਸੋਭਦਾ ਹੈ। ਇਹੀ ਸੱਚਾ ਸੌਦਾ ਹੈ, ਜਿਸਦੇ ਲਾਭ ਦੀ ਪੂੰਜੀ ਨੇ ਮਰਨ ਉਪਰੰਤ ਵੀ ਸਾਡੇ ਨਾਲ ਜਾਣਾ ਹੈ। ਅਸਲ ਵਿਚ "ਨਾਵੈ ਜੇਵਡੁ ਹੋਰ ਧਨ ਨਾਹੀ ਕੋਇ॥" ਦਾ ਉਪਦੇਸ਼ ਇਸ ਪੁਸਤਕ ਵਿਚ ਥਾਂ-ਪੁਰ-ਥਾਂ ਮਿਲਦਾ ਹੈ। ਪਰ ਅਫ਼ਸੋਸ ਦੀ ਗੱਲ ਹੈ ਕਿ ਅਸੀਂ ਲਾਲਚ ਅਤੇ ਵਿਕਾਰਾਂ ਦੇ ਪ੍ਰਭਾਵਾਂ ਦੇ ਵਸ ਵਿਚ ਪੈ ਕੇ ਅਜਿਹੀ ਕਸੂਤੀ ਸਥਿਤੀ ਵਿਚ ਫਸ ਜਾਂਦੇ ਹਾਂ, ਜਿਸ ਵਿਚੋਂ ਨਿਕਲਣ ਲਈ ਸਾਰੀ ਜ਼ਿੰਦਗੀ ਹੀ ਟੱਕਰਾਂ ਮਾਰਦਿਆਂ ਦੀ ਲੰਘ ਜਾਂਦੀ ਹੈ।

*ਭੂਲਿਓ ਮਨੁ ਮਾਇਆ ਉਰਝਾਇਓ॥*
*ਜੋ ਜੋ ਕਰਮ ਕੀਓ ਲਾਲਚ ਲਗਿ*
*ਤਿਹ ਤਿਹ ਆਪੁ ਬੰਧਾਇਓ॥* (ਅੰਗ ੭੦੨)

ਮੈਨੂੰ ਪੂਰਨ ਆਸ ਹੈ ਕਿ ਪੁਸਤਕ 'ਇਹੁ ਤਉ ਬ੍ਰਹਮ ਬੀਚਾਰ' ਵਿਚ ਕੀਤੀਆਂ ਉਹ ਸਾਰੀਆਂ ਗੁਰਮਤਿ ਵਿਚਾਰਾਂ ਜਿਹਨਾਂ ਵਿਚ ਜੀਵਨ-ਜੁਗਤ ਅਤੇ ਜੀਵਨ ਦੇ ਨਿਸ਼ਾਨੇ ਦੀ ਪ੍ਰਾਪਤੀ ਲਈ ਗੁਰਬਾਣੀ ਵਿਚੋਂ ਉਦਾਹਰਨਾਂ ਦੇਕੇ ਵਿਚਾਰਾਂ ਨੂੰ ਸਪੱਸ਼ਟ ਕੀਤਾ ਗਿਆ ਹੈ, ਗੁਰਬਾਣੀ ਦੇ ਪਾਠਕ ਪਸੰਦ ਕਰਨਗੇ। ਮੈਂ ਤਾਂ ਅਲਪਗ ਬੁੱਧੀ ਦੀ ਮਾਲਕ ਹਾਂ, ਗੁਰਮਤਿ ਦੀਆਂ ਡੂੰਘੀਆਂ ਰਮਜ਼ਾਂ ਨੂੰ ਕੀ ਜਾਣਾ, ਪਰ ਸਤਿਕਾਰਯੋਗ ਪਾਪਾ ਜੀ ਵਲੋਂ ਲਾਈ ਡਿਊਟੀ ਨੂੰ ਸੰਭਾਲਿਆ ਹੈ। ਗੁਰੂ ਚਰਨਾਂ ਵਿਚ ਇਹੀ ਅਰਦਾਸ ਕਰਦੀ ਹਾਂ ਕਿ ਸ. ਭਗਵਾਨ ਸਿੰਘ ਜੌਹਲ ਨੂੰ ਸੰਗਤ ਦਾ ਪਿਆਰ, ਅਕਾਲਪੁਰਖ ਵਾਹਿਗੁਰੂ ਆਪਣੀਆਂ ਬਖ਼ਸ਼ਿਸ਼ਾਂ ਵਿਚੋਂ ਗੁਰਸਿੱਖ ਰਹਿਣੀ ਵਾਲਾ ਲੰਮਾ ਤੇ ਆਤਮਿਕ ਅਨੰਦ ਵਾਲਾ ਜੀਵਨ ਪ੍ਰਦਾਨ ਕਰਨ।

— ਬ੍ਰਹਮਜੋਤ ਕੌਰ
ਲੈਕਚਰਾਰ, ਜੌਗਰਫ਼ੀ ਵਿਭਾਗ,
ਲਾਇਲਪੁਰ ਖਾਲਸਾ ਕਾਲਜ ਫਾਰ ਵੂਮੈਨ, ਜਲੰਧਰ।




# ਇਹੁ ਤਉ ਬ੍ਰਹਮ ਬੀਚਾਰ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਵਿਚ ਗੁਰੂ ਸਾਹਿਬਾਨ ਵਲੋਂ ਹਰ ਸ਼ਬਦ ਦੀਆਂ ਅੰਤਿਮ ਤੁਕਾਂ ਵਿਚ 'ਨਾਨਕ' ਸ਼ਬਦ ਅਤੇ ਸਾਰੇ ਭਗਤਾਂ, ਭੱਟਾਂ ਤੇ ਰਬਾਬੀਆਂ ਦੇ ਇਤਿਹਾਸਕ ਨਾਵਾਂ ਦੇ ਸੰਕੇਤ ਮਿਲਦੇ ਹਨ। ਸਮੁੱਚੀ ਬਾਣੀ ਦੇ ਰਚਨਹਾਰਿਆਂ ਨੂੰ ਇਤਿਹਾਸਕ ਤੌਰ 'ਤੇ ਬਹੁਤ ਉੱਚੀ ਪਦਵੀ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਬ੍ਰਹਮ ਦੀ ਏਕਤਾ ਤੇ ਵਿਆਪਕ ਸੁਭਾਉ ਤੋਂ ਇਹ ਗੱਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ। ਇਹ ਬਾਣੀ ਖਸਮ ਦੀ ਹੈ, ਮਾਲਕ ਦੀ ਹੈ, ਪ੍ਰਭੂ ਦੀ ਹੈ ਤੇ ਪਾਰਬ੍ਰਹਮ ਪ੍ਰਮੇਸ਼ਰ ਦੀ ਹੈ, ਜੋ ਧੁਰ ਤੋਂ ਆਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ, ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥'' ਆਖਕੇ ਇਸ ਵਿਚਾਰ ਨੂੰ ਹੋਰ ਵੀ ਸਪਸ਼ਟ ਕਰ ਦਿੱਤਾ ਹੈ। ਇਹ ਬਾਣੀ ਪ੍ਰਭੂ-ਪ੍ਰਮਾਤਮਾ ਨਾਲ ਇਕ ਮਿਕ ਹੋਈਆਂ ਜੁੜੀਆਂ-ਸੁਰਤੀਆਂ ਵਾਲੇ ਮਹਾਂਪੁਰਸ਼ਾਂ ਦਾ ਆਵੇਸ਼ ਤੇ ਪ੍ਰਕਾਸ਼ ਹੈ। ਇਹ ਬਾਣੀ ਉਹਨਾਂ ਮਹਾਂਪੁਰਸ਼ਾਂ ਦਾ ਰੱਬੀ-ਫ਼ੁਰਮਾਨ ਹੈ, ਜਿਨ੍ਹਾਂ ਨੇ ਹਉਮੈ, ਦੂਈ-ਦਵੈਤ, ਈਰਖਾ, ਦੁਬਿਧਾ, ਭਰਮ ਭਉ ਤੇ ਮੋਹ ਮਾਇਆ ਵਾਲੀ ਮਨੁੱਖੀ ਹਸਤੀ ਤੋਂ ਆਜ਼ਾਦ ਹੋ ਕੇ ਸਦਾ ਆਪਣੇ ਆਪ ਨੂੰ ਨਿਰੰਕਾਰ, ਪਾਰਬ੍ਰਹਮ ਦੇ ਦੇਸ, ਪ੍ਰਭੂ-ਮਹਿਲ, ਬੇਗਮਪੁਰੇ ਜਾਂ ਸੱਚਖੰਡ ਦੇ ਦੇਸ ਦਾ ਵਾਸੀ ਬਣਾਈ ਰੱਖਿਆ ਹੈ। ਸੱਚਖੰਡ ਜਾਂ ਪਾਰਬ੍ਰਹਮ ਦੇ ਦੇਸ ਵਿਚ ਤਾਂ ਕੇਵਲ ਸਚਿਆਰ ਜਾਂ ਅਕਾਰਹੀਣ ਨਿਰੰਕਾਰ ਵਾਹਿਗੁਰੂ ਹੀ ਵਸਦਾ ਹੈ। ਹੋਰ ਕੋਈ ਰੂਪ-ਰੇਖ ਜਾਂ ਰੰਗ ਜਾਤਿ ਵਾਲਾ ਕੂੜਿਆਰ ਉਥੇ ਵਸ ਨਹੀਂ ਸਕਦਾ। ਤਿਲੰਗ ਰਾਗ ਵਿਚ ਸਰਬ-ਸਾਂਝੇ ਗੁਰੂ ਨਾਨਕ ਦੇਵ ਜੀ ਨੇ

*''ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਦੀ ਅਟੱਲ ਸਚਾਈ ਦਾ ਵਰਨਣ ਕੀਤਾ ਹੈ।

ਵਿਚਾਰ ਅਧੀਨ ਪੂਰੀ ਪਾਵਨ ਤੁਕ ''ਲੋਗੁ ਜਾਨੈ ਇਹ ਗੀਤ ਹੈ ਇਹੁ ਤਉ ਬ੍ਰਹਮ ਬੀਚਾਰ॥'' ਸ਼੍ਰੋਮਣੀ ਭਗਤ ਕਬੀਰ ਜੀ ਦੀ ਉਚਾਰਨ ਕੀਤੀ ਹੋਈ ਹੈ। ਇਹ ਪੂਰਾ ਪਾਵਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਵਿਚ ੩੩੫ ਅੰਗ ਉੱਤੇ ਸੁਭਾਇਮਾਨ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ -

*ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥*
*ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥ ੧॥*
*ਸਾਵਲ ਸੁੰਦਰ ਰਾਮਈਆ॥ ਮੇਰਾ ਮਨੁ ਲਾਗਾ ਤੋਹਿ॥ ੧॥ ਰਹਾਉ॥*
*ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ॥*
*ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥ ੨॥*
*ਲੋਗੁ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸਿ ਹੋਇ, ਮਾਨਸ ਮਰਤੀ ਬਾਰ॥ ੩॥*
*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥ ੪॥*

(ਅੰਗ ੩੩੫)

ਅਸਲ ਵਿਚ ਅਕਾਲ ਪੁਰਖ ਤੋਂ ਖੁੰਝਿਆ ਮਨੁੱਖ ਮੁਰਦੇ ਸਮਾਨ ਹੈ, ਪ੍ਰਭੂ ਚਰਨਾਂ ਨਾਲ ਜੁੜੇ ਰਹਿਣਾ ਸਭ ਤੋਂ ਵੱਡਾ ਸਵਰਗ ਅਤੇ ਵਾਹਿਗੁਰੂ ਨਾਲੋਂ ਟੁੱਟਣਾ ਸਭ ਤੋਂ ਵੱਡਾ ਨਰਕ ਹੈ। ਵਿਕਾਰਾਂ ਤੇ ਵਾਦ-ਵਿਵਾਦ ਦੀ ਪ੍ਰਚੰਡ ਅਗਨੀ ਵਿਚ ਸੜ ਰਹੇ ਸੰਸਾਰ ਲਈ ਸ਼ਾਂਤੀ ਦਾ ਸੋਮਾ ਕੇਵਲ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਹੈ। ਇਸ ਬ੍ਰਹਮ ਵੀਚਾਰ ਦੀ ਪ੍ਰਾਪਤੀ ਨਾਮ ਰਸੀਏ ਗੁਰਮੁਖਾਂ ਪਾਸੋਂ ਹੀ ਹੋ ਸਕਦੀ ਹੈ। ਗੁਰਮਤਿ ਅਨੁਸਾਰ ਗੁਰੂ ਜਾਂ ਸਤਿਗੁਰੂ ਦਾ ਸਰੂਪ ਵੀ ਨਿਰਗੁਣ ਹੀ ਸਵੀਕਾਰ ਕੀਤਾ ਗਿਆ ਹੈ। ਦੇਹ ਜਾਂ ਸਰੀਰ ਵਾਲਾ ਰੂਪ ਪੂਜਾ-ਭਗਤੀ ਦਾ ਆਦਰਸ਼ ਨਹੀਂ ਬਣ ਸਕਿਆ। ਗੁਰਬਾਣੀ ਵਿਚ ਆਏ ਗੁਰੂ ਸਰੂਪ ਦੀ ਸਿਰਜਣਾ ਲਈ ਜ਼ਰੂਰੀ ਹੈ ਕਿ ਮਨੁੱਖ ਆਪਣੇ ਆਕਾਰ ਨੂੰ ਨਿਰੰਕਾਰ ਪਾਰਬ੍ਰਹਮ ਵਿਚ ਸਮਾ ਕੇ ਜੀਵੇ। ਆਪਣੀ ਹਸਤੀ ਤੇ ਹੋਂਦ ਨੂੰ ਗਵਾਕੇ ਨਿਰਭਉ ਨਿਰੰਕਾਰ ਦੇ ਇਕੋ ਸਚਿਆਰ ਚਰਿੱਤਰ ਨੂੰ ਉਜਾਗਰ ਕਰੇ। ਜਦੋਂ ਸੱਚਖੰਡ ਦੀ ਸਥਿਤੀ ਸੱਚ, ਅੰਮ੍ਰਿਤ, ਨਿਰਭਉ, ਸਹਿਜ ਤੇ ਅਨੰਦ ਨਾਲ ਸ਼ਿੰਗਾਰੀ ਹੈ ਤਾਂ ਫਿਰ ਬਾਣੀ ਅਤੇ ਗੁਰੂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਗੁਰੂ ਤੇ ਸਚਖੰਡ ਵਿਚ ਵੀ ਕੋਈ ਅੰਤਰ ਨਹੀਂ। ਨਟ ਮਹਲਾ ੪ ਵਿਚ ਧੰਨ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੈ॥*

(ਅੰਗ ੯੮੨)

ਬਾਣੀ, ਬ੍ਰਹਮ, ਗੁਰੂ ਅਤੇ ਨਿਰੰਕਾਰ ਦੀ ਆਤਮਿਕ ਸਤ੍ਹਾ ਇਕੋ ਜਿਹੀ ਹੈ। ਬਾਣੀ ਗੁਰੂ ਵੀ ਹੈ ਤੇ ਨਿਰੰਕਾਰ ਪਾਰਬ੍ਰਹਮ ਵੀ ਹੈ। ਜਿਹੜਾ ਜਗਿਆਸੂ ਇਸ ਆਤਮਿਕ ਰਸ ਦੀ ਪ੍ਰਾਪਤੀ

ਕਰ ਲੈਂਦਾ ਹੈ, ਉਹ ਇਸ ਸੰਸਾਰ ਭਵ-ਸਾਗਰ ਨੂੰ ਸੌਖਿਆਂ ਪਾਰ ਕਰ ਜਾਂਦਾ ਹੈ। ਅਜਿਹਾ ਗੁਰਮੁਖ ਆਵਾਗਵਨ ਦੇ ਚੱਕਰ ਤੋਂ ਵੀ ਮੁਕਤ ਹੋ ਜਾਂਦਾ ਹੈ। ਰਾਗ ਆਸਾ ਵਿਚ ਬਾਣੀ ਦੇ ਬੋਹਿਥ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ-

*ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ॥*
*ਜਨਮਿ ਨ ਮਰੈ ਨ ਆਵੈ ਨ ਜਾਇ॥ ਹਰਿ ਸੇਤੀ ਓਹੁ ਰਹੈ ਸਮਾਇ॥*

(ਅੰਗ ੩੭੦)

ਅਨੰਦ ਸਾਹਿਬ ਵਿਚ ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਵੀ ਇਸ ਪ੍ਰਤੀ ਸੰਕੇਤ ਦੇ ਰਹੇ ਹਨ -

*ਆਵਹੁ ਸਿਖੁ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਅੰਗ ੯੨੦)

ਸਤਿਗੁਰੂ ਪਾਰਬ੍ਰਹਮ ਨਿਰਗੁਣ ਸਰੂਪ ਹੈ ਤੇ ਸਤਿਗੁਰ ਹੀ ਪੂਰਨ ਬ੍ਰਹਮ ਸਰਗੁਣ ਸਰੂਪ ਹੈ। ਜੋ ਸ਼ਬਦ ਵਿਚ ਸੁਰਤਿ ਜੋੜਦਾ ਹੈ, ਉਹ ਗੁਰਮੁਖ ਇਸ ਮਾਰਗ ਦਾ ਪਾਂਧੀ ਬਣ ਜਾਂਦਾ ਹੈ। ਗੁਰਮਤਿ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਦਾ ਕਥਨ ਹੈ :

*ਪਾਰਬ੍ਰਹਮ ਪੂਰਨ ਬ੍ਰਹਮ ਸ਼ਬਦ ਸੁਰਤਿ ਸਤਿਗੁਰ ਗੁਰ ਚੇਲਾ॥*

(੧੨/੧੬)

ਇਹ ਵਿਚਾਰ ਉਸ ਅਵਸਥਾ ਵਿਚ ਪਹੁੰਚ ਕੇ ਹੀ ਦ੍ਰਿੜ ਹੁੰਦਾ ਹੈ ਜਦੋਂ ਨਾਮ ਜਪਣ ਵਾਲਾ ਨਾਮੀਂ ਉਸ ਨਾਲ ਅਭੇਦ ਹੋ ਜਾਂਦਾ ਹੈ। ਗੁਰੂ ਅਤੇ ਗੁਰਬਾਣੀ ਜਾਂ ਫਿਰ ਪਾਰਬ੍ਰਹਮ ਅਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ। ਸ਼ਬਦ ਸਿਧਾਂਤ ਵਿਚ ਪੂਜਾ ਦੀ ਕੋਈ ਥਾਂ ਨਹੀਂ, ਕਰਮਕਾਂਡ ਦੀ ਵੀ ਕੋਈ ਲੋੜ ਨਹੀਂ। ਸ਼ਬਦ ਦੇ ਮਾਰਗ ਦੇ ਪਾਂਧੀਆਂ ਲਈ ਰਸਮੀ ਸਜਾਵਟਾਂ ਦੀ ਕੋਈ ਲੋੜ ਨਹੀਂ। ਸਿੱਖ ਦਾ ਅਕਾਲਪੁਰਖ ਵਾਹਿਗੁਰੂ ਨਾਲ ਮਿਲਾਪ ਵੀ ਇਸੇ ਬ੍ਰਹਮ ਵਿਚਾਰ ਦੇ ਸ਼ਬਦ ਦੁਆਰਾ ਹੀ ਹੁੰਦਾ ਹੈ। ਕੇਵਲ ਦਰਸ਼ਨ ਕਰਨ ਨਾਲ ਮੁਕਤੀ ਨਹੀਂ ਹੋ ਸਕਦੀ। ਸੇਵਾ ਦੇ ਪੁੰਜ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ-

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥*

(ਅੰਗ ੫੯੪)

ਬਾਣੀ ਜਿਥੇ ਸੱਚ ਦਾ ਸੰਦੇਸ਼ ਦੇ ਰਹੀ ਹੈ, ਉਥੇ ਸੰਸਾਰਿਕ ਮੋਹ-ਮਾਇਆ ਵਿਚ

ਗਲਤਾਨ ਜਾਂ ਹਉਮੈ ਨਾਲ ਭਰੇ ਹਿਰਦਿਆਂ ਨੂੰ ਜਗਾ ਕੇ ਅਦੁੱਤੀ ਯੋਗਦਾਨ ਪਾਉਂਦੀ ਹੈ। ਬਾਣੀ ਤੋਂ ਰਹਿਤ ਜੀਵਨ ਹਉਮੈ ਵਿਚ ਗ੍ਰਸਿਆ ਹੋਇਆ ਹੈ। ਹਉਮੈ ਅਧੀਨ ਜੀਵਨ ਵਿਚ ਈਰਖਾ ਅਤੇ ਦੂਈ-ਦ੍ਵੈਤ ਦੀ ਅਗਨੀ ਦਾ ਵਾਸਾ ਹੈ। ਕੇਵਲ ਉਹੀ ਜੀਵਨ ਸਫਲ ਹੈ, ਜਿਥੇ ਨਾਮ ਨਾਲ ਪਿਆਰ ਹੈ। ਜਿਹੜੇ ਮਨਮੁੱਖ ਪ੍ਰਾਣੀ ਸੱਚੇ ਪ੍ਰਭੂ ਨੂੰ ਭੁੱਲ ਕੇ ਝੂਠੇ ਸਵਾਦਾਂ ਵਿਚ ਫਸੇ ਹੋਏ ਹਨ, ਉਹ ਕਾਮਯਾਬੀ ਦਾ ਮੂੰਹ ਨਹੀਂ ਵੇਖ ਸਕਦੇ। ਪਾਰਬ੍ਰਹਮ-ਪ੍ਰਮੇਸ਼ਰ ਦੀ ਅਰਾਧਨਾ ਨਾਲ ਜੀਵਨ-ਮਨੋਰਥ ਦੀ ਪ੍ਰਾਪਤੀ ਹੋ ਸਕਦੀ ਹੈ। ਵਾਰ ਸਾਰੰਗ ਵਿਚ ਦੂਜੇ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੁਕਮ ਹੈ -

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥*

(ਅੰਗ ੧੨੪੩)

ਗੁਰਬਾਣੀ ਤੇ ਪ੍ਰਭੂ ਸਿਮਰਨ ਨਾਲ ਮਨੁੱਖੀ ਮਨ ਨੂੰ ਸਥਿਰਤਾ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਟਿਕਾਉ ਤੇ ਸਕੂਨ ਵਿਚ ਸਥਿਰ ਹੋਇਆ ਮਨੁੱਖ ਆਤਮਿਕ ਤੌਰ 'ਤੇ ਕਿਸੇ ਅਕਹਿ ਰਸ ਦੀ ਪ੍ਰਾਪਤੀ ਕਰ ਲੈਂਦਾ ਹੈ। ਇਸ ਆਤਮਿਕ ਸ਼ਾਂਤੀ ਲਈ ਮਨ ਤੇ ਸਰੀਰ ਦੀਆਂ ਸਾਰੀਆਂ ਬਿਰਤੀਆਂ ਦੀ ਇਕਾਗਰਤਾ ਦੀ ਜ਼ਰੂਰਤ ਹੈ। ਇਹ ਮਾਰਗ ਅਜਿਹਾ ਹੈ, ਜਿਸ ਦੁਆਰਾ ਪ੍ਰਭੂ ਦੀ ਨੇੜਤਾ ਹੀ ਨਹੀਂ ਮਿਲਦੀ, ਸਗੋਂ ਗੁਰਮੁਖ ਦੀ ਪਦਵੀ ਵੀ ਪ੍ਰਾਪਤ ਹੋ ਜਾਂਦੀ ਹੈ ਅਤੇ ਅੰਤਿਮ ਨਿਸ਼ਾਨਾ 'ਗੋਬਿੰਦ ਮਿਲਣ' ਪ੍ਰਾਪਤ ਹੋ ਜਾਂਦਾ ਹੈ। ਹਿਰਦਾ ਤ੍ਰਿਪਤ ਹੋ ਜਾਂਦਾ ਹੈ। ਰਾਗ ਕਾਨੜਾ ਵਿਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ-

*ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ॥*
*ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ॥ ੨॥*
*ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥*
*ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥ ੩॥*
*ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮੁ ਸਮਾਵੈਗੋ॥*
*ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ॥ ੪॥*

(ਅੰਗ ੧੩੦੮)

ਮਨੁੱਖ ਮਾਤਰ ਲਈ ਪਾਰਬ੍ਰਹਮ ਪ੍ਰਮੇਸ਼ਰ ਦਾ ਨਾਮ ਅਮੋਲਕ ਖ਼ਜ਼ਾਨਾ ਹੈ। ਜਿਵੇਂ ਅਸੀਂ ਜਾਣਦੇ ਹਾਂ ਕਿ ਸਮੁੰਦਰ ਵਿਚ ਕਿੰਨੇ ਪਦਾਰਥਾਂ ਦਾ ਕੀਮਤੀ ਖ਼ਜ਼ਾਨਾ ਹੈ, ਪਰ ਇਸ ਦੀ ਪ੍ਰਾਪਤੀ ਕੇਵਲ ਹੰਸ ਰੂਪੀ ਸਮੁੰਦਰੀ ਗ਼ੋਤਾ-ਖ਼ੋਰ ਹੀ ਪ੍ਰਾਪਤ ਕਰ ਸਕਦੇ ਹਨ। ਜਿਸ ਤਰ੍ਹਾਂ ਪਹਾੜਾਂ ਵਿਚ ਕੀਮਤੀ ਹੀਰੇ, ਮਾਣਿਕ, ਪਾਰਸ ਆਦਿ ਮਿਲਦੇ ਹਨ, ਪਰ ਮਿਲਦੇ ਉਹਨਾਂ ਖੋਜੀਆਂ ਨੂੰ ਹਨ, ਜਿਨ੍ਹਾਂ ਮਿਹਨਤ ਨਾਲ ਉਸਨੂੰ ਪੁਟਿਆ, ਗਾਹਿਆ ਅਤੇ ਪਰਖਿਆ। ਅਸੀਂ

ਜਾਣਦੇ ਹਾਂ ਕਿ ਚੰਦਨ ਦੀ ਸੁਗੰਧੀ ਬਾਕੀ ਬਨਸਪਤੀ ਨੂੰ ਵੀ ਸੁਗੰਧਤ ਕਰਦੀ ਹੈ। ਠੀਕ ਇਸੇ ਤਰ੍ਹਾਂ ਗੁਰਬਾਣੀ ਆਤਮਿਕ ਤਿਆਗੀਆਂ ਲਈ ਕੀਮਤੀ ਪਦਾਰਥ ਹੈ, ਪਰ ਇਹ ਕੀਮਤੀ ਵਸਤੂ ਪ੍ਰਾਪਤ ਉਹਨਾਂ ਆਤਮਿਕ ਖੋਜੀਆਂ ਨੂੰ ਹੁੰਦੀ ਹੈ, ਜਿਨ੍ਹਾਂ ਬ੍ਰਹਮ ਵਿਚਾਰ ਨੂੰ ਆਪਾ ਸਮਰਪਤ ਕਰ ਦਿੱਤਾ ਹੋਵੇ। ਗੁਰਮਤਿ ਦੇ ਪ੍ਰਸਿੱਧ ਵਿਦਵਾਨ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਭਾਈ ਗੁਰਦਾਸ ਜੀ ਆਪਣੇ ਇਕ ਕਬਿੱਤ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਜੈਸੇ ਤੌ ਸਕਲ ਨਿਧ ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦਿ ਪਾਵਈ॥*
*ਜੈਸੇ ਪਰਬਤਿ ਹੀਰਾ ਮਾਨਿਕ ਪਾਰਸਿ ਸਿਧ, ਖਨਵਾਰ ਖਨਿ ਜਗਿ ਵਿਖੇ ਪ੍ਰਗਟਾਵਈ॥*
*ਜੈਸੇ ਬਨ ਬਿਖੈ ਮਲਿਆਗਰ ਸੌਂਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥*
*ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥*

ਅਕਾਲ ਪੁਰਖ ਵਾਹਿਗੁਰੂ ਦੇ ਅੰਮ੍ਰਿਤ ਨਾਮ ਦੀ ਸਿਫ਼ਤ ਸਾਲਾਹ ਨਾਲ ਭਰਪੂਰ ਬਾਣੀ ਮਨੁੱਖਤਾ ਲਈ ਪਿਆਰ ਦਾ ਸੋਮਾ ਹੈ। ਬਾਣੀ ਦੇ ਰਚਨਹਾਰੇ ਗੁਰੂ ਸਾਹਿਬਾਂ, ਭਗਤਾਂ ਤੇ ਗੁਰਸਿੱਖਾਂ ਨੇ ਨਿਮਖ ਮਾਤਰ ਵੀ ਇਸ ਤੋਂ ਬਿਨਾਂ ਜੀਵਨ ਸਫ਼ਰ ਤਹਿ ਨਹੀਂ ਕੀਤਾ। ਪਾਰਬ੍ਰਹਮ ਪ੍ਰਮੇਸ਼ਰ ਦੀ ਉਸਤਤਿ ਤੇ ਵਡਿਆਈ ਕਰਨ ਨਾਲ ਮਨ ਨੂੰ ਖੇੜਾ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਇਹ ਬਾਣੀ ਪਾਰਬ੍ਰਹਮ ਪ੍ਰਮੇਸ਼ਰ ਦੇ ਰੰਗ ਵਿਚ ਰੰਗੀਜੇ ਮਹਾਂਪੁਰਸ਼ਾਂ ਦੇ ਪਵਿੱਤਰ ਬੋਲ ਹਨ। ਜੇ ਕੋਈ ਸੰਸਾਰੀ ਜੀਵ ਸੰਸਾਰ ਨਾਲੋਂ ਟੁੱਟ ਕੇ ਇਕ ਪਲ ਲਈ ਵੀ ਬਾਣੀ ਨਾਲ ਜੁੜਦਾ ਹੈ ਤਾਂ ਉਸਦੀ ਪਹੁੰਚ ਗੁਰੂ ਤੱਕ ਹੋ ਜਾਂਦੀ ਹੈ। ਬਾਣੀ ਨਾਲ ਜੁੜੇ ਪ੍ਰਭੂ ਪਿਆਰਿਆਂ ਨੂੰ ਮੌਤ ਦਾ ਭੈਅ ਨਹੀਂ ਰਹਿੰਦਾ, ਪਰ ਇਸ ਲਈ ਜ਼ਰੂਰੀ ਹੈ ਕਿ ਰਸਨਾ ਉਸ ਦੇ ਗੁਣਾਂ ਦਾ ਗਾਇਨ ਕਰਨ ਤੋਂ ਕਦੇ ਨਾ ਖੁੰਝੇ। ਰਾਗ ਆਸਾ ਵਿਚ ਸ਼ਾਂਤੀ ਦੇ ਸਰੂਪ ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

*ਹਮਾਰੀ ਪਿਆਰੀ ਅੰਮ੍ਰਿਤ ਧਾਰੀ, ਗੁਰਿ ਨਿਮਖ ਨ ਮਨ ਤੇ ਟਾਰੀ ਰੇ॥ ੧॥ ਰਹਾਉ॥*
*ਦਰਸਨ, ਪਰਸਨ, ਸਰਸਨ, ਹਰਸਨ, ਰੰਗਿ ਰੰਗੀ ਕਰਤਾਰੀ ਰੇ॥ ੧॥*
*ਖਿਨੁ ਰਮ ਗੁਰ ਗਮ ਹਰਿ ਦਮ ਨਹਿ ਜਮ ਹਰ ਕੰਠਿ ਨਾਨਕ ਉਰਿ ਹਾਰੀ ਰੇ॥ ੨॥*

(ਅੰਗ ੪੦੪)

ਜਿਸ ਰੱਬੀ ਪਿਆਰੇ ਦੀ ਪਾਰਬ੍ਰਹਮ ਵਾਹਿਗੁਰੂ ਨਾਲ ਮਿੱਤਰਤਾ ਬਣ ਗਈ, ਉਸ ਨੂੰ ਬਾਣੀ ਵਿਚਲਾ ਰੱਬੀ ਮਹਿਲ ਸਨਮੁੱਖ ਵਿਖਾਈ ਦਿੰਦਾ ਹੈ। ਇਸ ਮਾਰਗ ਉੱਤੇ ਤੁਰਨ ਵਾਲੇ ਗੁਰਮੁਖਾਂ ਦੇ ਮੁਕਾਬਲੇ ਵਿਚ ਇਹ ਬਹੁਮੁੱਲਾ ਜੀਵਨ ਪਦਾਰਥਕ ਸੁੱਖਾਂ ਦੀ ਦੌੜ ਵਿਚ ਖੱਚਤ

ਕਰਕੇ ਸੰਸਾਰੀ ਲੋਕ ਆਪਣੇ ਲਈ ਆਪ ਹੀ ਡੂੰਘਾ ਖੂਹ ਪੁੱਟੀ ਜਾਂਦੇ ਹਨ। ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਅਮਰ ਰਚਨਾ ਅਨੰਦ ਸਾਹਿਬ ਵਿਚ ਫ਼ੁਰਮਾਉਂਦੇ ਹਨ -

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥*
*ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨਾ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ॥*
*ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*

(ਅੰਗ ੯੨੦)

ਪਾਰਬ੍ਰਹਮ ਪ੍ਰਮੇਸ਼ਰ ਦਾ ਵਾਸਾ ਖੰਡ ਮੰਡਲ ਤੇ ਸਮੁੱਚੇ ਬ੍ਰਹਿਮੰਡ ਵਿਚ ਹੈ, ਬਿਲਕੁਲ ਇਸੇ ਦ੍ਰਿਸ਼ਟੀ ਤੇ ਪ੍ਰਸੰਗ ਵਿਚ ਬਾਣੀ ਦੇ ਰਚੇਤੇ ਸਮੂਹ ਮਹਾਂਪੁਰਸ਼ਾਂ ਨੇ ਬਾਣੀ ਨੂੰ ਕਿਸੇ ਇਕ ਵਿਅਕਤੀ, ਕਿਸੇ ਇਕ ਵਿਸ਼ੇਸ਼ ਜਾਤੀ ਜਾਂ ਵਰਨ ਲਈ ਨਹੀਂ ਰਚਿਆ, ਸਗੋਂ ਇਹ ਸਮੁੱਚੇ ਸੰਸਾਰ ਦੀ ਕੀਮਤੀ ਰਾਸ ਹੈ। ਇਸਨੂੰ ਕਮਾਉਣ ਦੀ ਲੋੜ ਹੈ। ਰਾਗ ਗਉੜੀ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਆਦੇਸ਼ ਦੇ ਰਹੇ ਹਨ -

*ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ॥*
*ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ, ਸੇ ਕੂੜਿਆਰ ਕੂੜੇ ਝੜਿ ਪੜੀਐ॥*

(ਅੰਗ ੩੦੪)

ਅਕਾਲਪੁਰਖ ਵਾਹਿਗੁਰੂ ਆਪਣੀ ਉਸਤਤਿ ਆਪ ਹੀ ਕਰਵਾ ਰਿਹਾ ਹੈ। ਰਾਗ ਗਉੜੀ ਵਿਚ ਹੀ ਸਾਹਿਬਾਂ ਦਾ ਹੁਕਮ ਹੈ -

*ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ*
*ਹਰ ਕਰਤਾ ਆਪਿ ਮੁਹਹੁ ਕਢਾਏ॥*

(ਅੰਗ ੩੦੮)

ਅਕਾਲ ਪੁਰਖ ਵਾਹਿਗੁਰੂ ਦੇ ਸੱਚੇ ਨਾਮ ਦੇ ਤੁਲ ਤੀਰਥਾਂ ਦਾ ਭਰਮਣ ਤੇ ਤਪ ਸਾਧਨਾ ਕੋਈ ਵਿਸ਼ੇਸ਼ਤਾ ਨਹੀਂ ਰੱਖਦੇ। ਸ਼ੁੱਧ ਹਿਰਦੇ ਨਾਲ ਪ੍ਰਭੂ ਉਸਤਤਿ ਵਿਚ ਤੱਤਪਰ ਰਹਿਣ ਦੀ ਲੋੜ ਹੈ। ਰਾਮਕਲੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ -

*ਸਭ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥*
*ਤਹ ਤੀਰਥ ਵਰਤ ਤਪ ਸਾਰੇ॥ ਗੁਰ ਮਿਲਿਆ ਹਰਿ ਨਿਸਤਾਰੇ॥*

(ਅੰਗ ੮੭੯)

ਮਨੁੱਖ ਮਾਤਰ ਜੇ ਨਿਸਚੇ ਹੀ ਸੁਖਦਾਈ ਜੀਵਨ ਜੀਊਣਾ ਚਾਹੁੰਦਾ ਹੈ ਤਾਂ ਫਿਰ ਗੁਰਬਾਣੀ ਨਾਲ ਜੁੜਨ ਦੀ ਲੋੜ ਹੈ। ਸ਼ਾਂਤੀ ਦੇ ਪੁੰਜ ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਸੂਹੀ ਰਾਗ ਵਿਚ ਸੰਦੇਸ਼ ਦੇ ਰਹੇ ਹਨ-

*ਅੰਮ੍ਰਿਤ ਬਚਨ ਸਾਧ ਕੀ ਬਾਣੀ॥*
*ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ॥*

(ਅੰਗ ੭੪੪)

ਜੇ ਅਸੀਂ ਹਉਮੈ, ਕਰੋਧ, ਮਮਤਾ, ਪਾਖੰਡ, ਭਉ ਤੇ ਭਰਮ ਤੋਂ ਪੂਰੀ ਤਰ੍ਹਾਂ ਛੁਟਕਾਰਾ ਚਾਹੁੰਦੇ ਹਾਂ, ਤਾਂ ਫਿਰ ਪ੍ਰਭੂ ਉਸਤਤਿ ਹੀ ਵਿਕਾਰਾਂ ਦਾ ਖ਼ਾਤਮਾ ਕਰ ਸਕਦੀ ਹੈ।

*ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ॥*
*ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ॥*

(ਅੰਗ ੭੭੩)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਨਿਰੰਕਾਰ, ਅਕਾਲਪੁਰਖ, ਪਾਰਬ੍ਰਹਮ ਪ੍ਰਮੇਸ਼ਰ ਦੀ ਸਿਮਰਤੀ ਨਾਲ ਸੰਸਾਰੀ ਮਨੁੱਖ ਦੇਵਤਾ ਬਣ ਸਕਦਾ ਹੈ। ਇਸ ਲਈ ਇਹ ਅਤੀ ਜ਼ਰੂਰੀ ਹੈ ਕਿ ਅਸੀਂ ਗੁਰਬਾਣੀ ਰੂਪੀ ਬ੍ਰਹਮ ਵਿਚਾਰਾਂ ਨੂੰ ਹਿਰਦੇ ਰੂਪੀ ਸੱਚੇ ਘਰ ਵਿਚ ਵਸਾ ਕੇ ਸੱਚਖੰਡ, ਬੇਗਮਪੁਰਾ ਤੇ ਨਿਰੰਕਾਰ ਦੇ ਦੇਸ਼ ਦੇ ਵਾਸੀ ਬਣ ਸਕਦੇ ਹਾਂ। ਬਾਣੀ-ਗੁਰੂ-ਬ੍ਰਹਮ-ਨਿਰੰਕਾਰ ਦਾ ਇਹੋ ਸਰਬ ਵਿਆਪੀ ਸੰਦੇਸ਼ ਹੈ ਕਿ ਧਰਤੀ 'ਤੇ ਰਹਿਣ ਵਾਲਾ ਹਰ ਮਨੁੱਖ ਹਉਮੈ, ਈਰਖਾ, ਭਉ, ਵੈਰ, ਭਰਮ ਤੇ ਗ਼ਮ ਤੋਂ ਅਜ਼ਾਦ ਹੋ ਕੇ ਸਚਿਆਰ ਬਣਕੇ ਸੱਚਖੰਡ ਦੇ ਵਾਸੀ ਦਾ ਜੀਵਨ ਜੀਊਣ ਲਈ ਯਤਨ ਕਰੇ। ਇਹੋ ਘਾਲ ਕਮਾਈ ਹੀ ਉੱਜਲੇ ਮੁੱਖ ਲਈ ਸਹਾਈ ਹੋ ਸਕਦੀ ਹੈ। ਰਾਗ ਸੋਰਠਿ ਵਿਚ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੰਦੇਸ਼ ਹੈ -

*ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥*
*ਨਾਨਕ ਦਾਸਿ ਵਖਾਣੀ॥ ਨਿਰਮਲ ਅਕਥ ਕਹਾਣੀ॥*

(ਅੰਗ ੬੨੯)

☆☆☆




# ਸਾਧੋ ਗੋਬਿੰਦ ਕੇ ਗੁਨ ਗਾਵਉ

ਸੰਸਾਰਕ ਭੋਗਾਂ ਤੋਂ ਉਪਰਾਮਤਾ ਪ੍ਰਾਪਤ ਕਰਕੇ ਅਕਾਲਪੁਰਖ ਵਾਹਿਗੁਰੂ ਦੀ ਪ੍ਰੇਮ ਅਤੇ ਸ਼ਰਧਾ ਨਾਲ ਪ੍ਰੇਮਾ-ਭਗਤੀ ਕਰਨੀ ਹੀ ਉਸਦੀ ਨੇੜਤਾ ਹਾਸਲ ਕਰਨ ਦਾ ਇਕੋ ਇਕ ਸਾਧਨ ਹੈ। ਇਹ ਪ੍ਰਭੂ-ਪ੍ਰੇਮ ਉਦੋਂ ਹੀ ਹੋ ਸਕਦਾ ਹੈ, ਜਦੋਂ ਸੰਸਾਰੀ ਮੋਹ-ਮਾਇਆ ਦਾ ਜਾਲ ਟੁੱਟ ਜਾਂਦਾ ਹੈ। ਅਸੀਂ ਨਿੱਤ ਦਾ ਕਰਮ ਕਰਦਿਆਂ ਵੇਖਦੇ ਹਾਂ ਕਿ ਮਨੁੱਖ ਅੰਦਰ ਲਗਾਉ ਦੀ ਬਿਰਤੀ ਬੁਨਿਆਦੀ ਹੈ। ਇਹ ਲਗਾਉ ਜੇ ਇੰਦਰੀਆਂ ਦੀ ਤ੍ਰਿਪਤੀ ਲਈ ਸੰਸਾਰਕ ਮਾਇਕ ਪਦਾਰਥਾਂ ਨਾਲ ਹੋਵੇ ਤਾਂ ਇਹ ਮੋਹ ਹੈ। ਜੇ ਇਹ ਨਿਸ਼ਕਾਮ ਤੌਰ ਤੇ ਪ੍ਰਭੂ ਨਾਲ ਹੋਵੇ ਤਾਂ ਇਹੋ ਪ੍ਰੇਮ, ਪ੍ਰੇਮਾ ਭਗਤੀ ਹੋ ਨਿਬੜਦਾ ਹੈ। ਵਿਸ਼ੇ ਵਿਕਾਰਾਂ ਨਾਲ ਨਾ ਤਾਂ ਮਨ ਹੀ ਤ੍ਰਿਪਤ ਹੁੰਦਾ ਹੈ ਅਤੇ ਨਾ ਹੀ ਜੀਵਨ ਉੱਚਾ ਹੁੰਦਾ ਹੈ, ਪਰੰਤੂ ਪ੍ਰਭੂ-ਪ੍ਰੀਤ ਜਿਥੇ ਮਨ ਨੂੰ ਬਲਵਾਨ ਤੇ ਪਵਿੱਤਰ ਕਰਦੀ ਹੈ, ਉਥੇ ਮਨੁੱਖੀ ਜੀਵਨ ਉੱਚੇ ਆਦਰਸ਼ ਦੇ ਯੋਗ ਹੋ ਜਾਂਦਾ ਹੈ। ਫਿਰ ਲੋਕ-ਭਲਾਈ ਤੇ ਸੇਵਾ ਜੀਵਨ ਦਾ ਮਨੋਰਥ ਬਣ ਜਾਂਦੀ ਹੈ। ਇਹੋ ਕਾਰਨ ਹੀ ਹੈ ਕਿ ਗੁਰੂ ਸਾਹਿਬਾਨ ਨੇ ਭਗਤੀ ਤੇ ਸਿਮਰਨ ਉੱਤੇ ਜ਼ੋਰ ਦਿੱਤਾ ਹੈ, ਜਿਸ ਨਾਲ ਮਨੁੱਖੀ ਜੀਵਨ ਉੱਚੇ ਆਦਰਸ਼ਾਂ ਨੂੰ ਕਮਾਉਣ ਦੇ ਯੋਗ ਹੋ ਸਕੇ। ਮਨੁੱਖੀ ਜਾਮੇ ਨੂੰ ਪ੍ਰਾਪਤ ਕਰਨ ਖ਼ਾਤਰ ਦੇਵਤੇ ਵੀ ਲੋਚਦੇ ਰਹੇ। ਅਸਲ ਵਿਚ ਇਹ ਜੀਵਨ ਪ੍ਰੇਮਾ-ਭਗਤੀ, ਸੇਵਾ ਅਤੇ ਪਰਉਪਕਾਰ ਲਈ ਹੀ ਮਿਲਿਆ ਹੈ। ਸ਼੍ਰੋਮਣੀ ਭਗਤ ਕਬੀਰ ਜੀ ਰਾਗ ਭੈਰਉ ਵਿਚ ਇਸ ਸਚਾਈ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕਰ ਰਹੇ ਹਨ -

*ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰ ਕੀ ਸੇਵ॥ ੧॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥ ੧॥ ਰਹਾਉ॥*

(ਅੰਗ ੧੧੫੯)

ਸਮੁੱਚੇ ਸੰਸਾਰ ਦੇ ਲੋਕਾਂ ਵਿਚ ਧਾਰਮਿਕ ਕਰਮ ਕਾਂਡਾਂ ਦੀ ਤਾਂ ਕੋਈ ਘਾਟ ਨਹੀਂ। ਮਨੁੱਖ ਧਰਮੀ ਬਣਨ ਦੀ ਖ਼ਾਤਰ ਪੂਜਾ, ਉਪਾਸ਼ਨਾ, ਤਪੱਸਿਆ, ਤੀਰਥ ਇਸ਼ਨਾਨ, ਵਰਤ ਸੰਜਮ ਅਤੇ ਹੋਮ ਯੱਗ ਆਦਿ ਕਰਦਾ ਹੈ, ਪ੍ਰੰਤੂ ਗੁਰੂ ਸਾਹਿਬਾਨ ਨੇ ਹਰੀ ਕੀਰਤਨ ਜਾਂ ਪ੍ਰਭੂ ਦੀ ਕੀਰਤੀ ਅਤੇ ਸਿਫ਼ਤ-ਸਾਲਾਹ ਨੂੰ ਸਾਰੇ ਕਰਮਾਂ ਦਾ ਸਿਰਤਾਜ ਕਰਮ ਦੱਸਿਆ ਹੈ। ਬੰਦਗੀ

ਕਰਦਿਆਂ ਅਚੇਤ ਪਾਪਾਂ ਤੋਂ ਭੈ ਖਾਣਾ ਵੀ ਇਕ ਜ਼ਰੂਰੀ ਸ਼ਰਤ ਹੈ। ਉੱਚੇ ਆਦਰਸ਼ ਬਿਨਾਂ ਭਗਤੀ ਸੰਪੂਰਨ ਨਹੀਂ ਹੁੰਦੀ, ਕਿਉਂਕਿ ਮਨ ਤ੍ਰਿਸ਼ਨਾ ਅਤੇ ਵਾਸ਼ਨਾ ਦੀ ਖ਼ਾਤਰ ਭਟਕਦਾ ਫਿਰਦਾ ਹੈ, ਟਿਕਾਉ ਵਿਚ ਨਹੀਂ ਆਉਂਦਾ। ਮਨੁੱਖਾ ਜਨਮ ਅਮੋਲਕ ਹੈ, ਪ੍ਰਭੂ ਦੀ ਸਿਫ਼ਤ-ਸਾਲਾਹ ਤੋਂ ਬਿਨਾਂ ਹੋਰ ਸਾਰੇ ਕੰਮ ਕੋਈ ਅਰਥ ਨਹੀਂ ਰੱਖਦੇ। ਜੇ ਇਹ ਅਮੋਲਕ ਜਨਮ ਪ੍ਰਭੂ ਦੀ ਪ੍ਰੇਮਾ ਭਗਤੀ ਤੋਂ ਬਿਨਾਂ ਬੀਤ ਗਿਆ ਤਾਂ ਫਿਰ ਮਾਨਸਿਕ ਸ਼ਾਂਤੀ ਕਦੇ ਵੀ ਨਹੀਂ ਮਿਲਣੀ। ਧੰਨ ਗੁਰੂ ਰਾਮਦਾਸ ਜੀ ਰਾਗ ਆਸਾ ਵਿਚ ਇਸ ਪ੍ਰਥਾਇ ਫ਼ੁਰਮਾ ਰਹੇ ਹਨ -

*ਇਹੁ ਮਾਣਸ ਜਨਮੁ ਦੁਲੰਭੁ ਹੈ, ਨਾਮੁ ਬਿਨਾ ਬਿਰਥਾ ਸਭੁ ਜਾਏ॥*
*ਹੁਣ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥*

(ਅੰਗ ੪੫੦)

ਗੁਰੂ ਸਾਹਿਬਾਨ ਨੇ ਥਾਂ ਪੁਰ ਥਾਂ ਇਸ ਗੱਲ ਨੂੰ ਦ੍ਰਿੜ੍ਹ ਕਰਵਾਇਆ ਹੈ ਕਿ ਉਸ ਸੱਚੇ ਪ੍ਰਭੂ ਦੀ ਵਡਿਆਈ ਕਰਦਿਆਂ ਅਤੇ ਉਸ ਦੇ ਉੱਚੇ ਗੁਣਾਂ ਦਾ ਸੰਗ੍ਰਹਿ ਕਰਦਿਆਂ ਕਦੇ ਵੀ ਹਿਰਦੇ ਵਿਚ ਹੰਕਾਰ ਜਾਂ ਹਉਮੈ ਪੈਦਾ ਨਹੀਂ ਹੋਣੀ ਚਾਹੀਦੀ। ਜੇ ਮਨੁੱਖੀ ਮਨ ਵਿਚ ਹਉਮੈ ਵਰਗਾ ਦੀਰਘ ਰੋਗ ਪੈਦਾ ਹੋ ਗਿਆ ਤਾਂ ਕੀਤੀ ਨੇਕੀ ਤੇ ਪਰਉਪਕਾਰ ਦਾ ਵੀ ਕੋਈ ਲਾਭ ਨਹੀਂ। ਜੇ ਅਜਿਹਾ ਹੋ ਜਾਵੇ ਤਾਂ ਇਹ 'ਕੁੰਚਰ ਇਸ਼ਨਾਨ' ਵਾਲੀ ਗੱਲ ਹੋ ਜਾਂਦੀ ਹੈ। ਚੌਰਾਸੀ ਲੱਖ ਜੂਨ ਤੋਂ ਪਿੱਛੋਂ ਇਹ ਦੁਰਲੱਭ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ। ਇਸ ਜੀਵਨ ਵਿਚ ਭਟਕਿਆ ਹੋਇਆ ਇਨਸਾਨ ਜਨਮ ਮਰਨ ਦੇ ਗੇੜ ਤੋਂ ਬਚ ਨਹੀਂ ਸਕਦਾ। ਰਾਗ ਮਾਰੂ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪ੍ਰਥਾਇ ਫ਼ੁਰਮਾਉਂਦੇ ਹਨ-

*ਲਖ ਚਉਰਾਸੀ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥*

(ਅੰਗ ੧੦੭੫)

ਮਨੁੱਖ ਨੂੰ ਇਸ ਸਰੀਰ ਦਾ ਇੰਨਾ ਮਾਣ ਹੈ ਕਿ ਉਹ ਨਹੀਂ ਸਮਝ ਸਕਿਆ ਕਿ ਇਸ ਸਰੀਰ ਨੇ ਇਕ ਦਿਨ ਮਿੱਟੀ ਵਿਚ ਮਿਲ ਜਾਣਾ ਹੈ। ਵਿਸ਼ੇ ਵਿਕਾਰਾਂ ਵਿਚ ਫਸੇ ਮਨੁੱਖ ਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਇਹ ਵਿਕਾਰ ਮਨੁੱਖੀ ਸ਼ਖ਼ਸੀਅਤ ਦਾ ਨਾਸ ਕਰ ਰਹੇ ਹਨ। ਪ੍ਰਭੂ ਦੀ ਸਿਫ਼ਤ-ਸਾਲਾਹ ਅਤੇ ਉਸਤਤ ਕਰਨ ਨਾਲ, ਮਨੁੱਖੀ ਸ਼ਖ਼ਸੀਅਤ ਦੀ ਕੇਵਲ ਉਸਾਰੀ ਹੀ ਨਹੀਂ ਹੁੰਦੀ, ਸਗੋਂ ਮਨੁੱਖ ਵਧੇਰੇ ਚੜ੍ਹਦੀ ਕਲਾ ਵਿਚ ਵਿਚਰਦਾ ਹੈ। ਹਰੀ ਜਸ ਗਿਆਨ ਦਾ ਸੋਮਾ ਹੈ। ਸਦੀਵੀ ਸੁੱਖ ਕੇਵਲ ਪ੍ਰਭੂ ਭਗਤੀ ਅਤੇ ਉਸ ਸੱਚੇ ਗੁਣ ਗਾਇਨ ਕਰਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਦੁਰਲੱਭ ਸਰੀਰ ਵੀ ਉਸ ਸੱਚੇ ਪ੍ਰਭੂ ਦੀ ਬਖ਼ਸ਼ਿਸ਼ ਤੇ ਰਹਿਮਤ ਸਦਕਾ ਹੀ ਮਿਲਿਆ ਹੈ। ਧਰਮ ਰੱਖਿਅਕ ਨੌਵੇਂ ਸਤਿਗੁਰੂ ਗੁਰੂ ਤੇਗ਼ ਬਹਾਦਰ ਸਾਹਿਬ ਆਪਣੇ ਸਲੋਕਾਂ ਵਿਚ ਇਸ ਸਚਾਈ ਦਾ ਵਰਨਣ ਕਰ ਰਹੇ ਹਨ-

*ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਦੀ ਲੇਹ॥*
*ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥*

(ਅੰਗ ੧੪੨੭)

ਮਨੁੱਖ ਦਾ ਬਚਾਅ ਇਸੇ ਵਿਚ ਹੈ ਕਿ ਉਹ ਪ੍ਰਭੂ ਅੱਗੇ ਜੋਦੜੀ ਕਰੇ ਕਿ ਹੇ ਵਾਹਿਗੁਰੂ ! ਮੇਰੇ ਜੀਵਨ ਵਿਚ ਨਾਮ-ਸਿਮਰਨ, ਪ੍ਰਭੂ ਮਿਲਾਪ ਦੀ ਲਗਨ, ਨਿਮਰਤਾ, ਸੱਚ ਤੇ ਸਾਦਗੀ ਵਰਗੇ ਗੁਣਾਂ ਦੀ ਬਖ਼ਸ਼ਿਸ਼ ਕਰੋ। ਇਹ ਨੇਕੀ ਤੇ ਭਲੇ ਦਾ ਮਾਰਗ ਹੈ। ਜੇ ਬਚਪਨ ਤੇ ਜੁਆਨੀ ਅਜਾਈਂ ਬੀਤ ਗਿਆ ਤਾਂ ਬੁਢਾਪੇ ਵਿਚ ਕੇਵਲ ਪਛਤਾਵਾ ਹੀ ਝੋਲੀ ਵਿਚ ਪੈਂਦਾ ਹੈ। ਬਹੁਮੁੱਲਾ ਮਨੁੱਖਾ ਜਨਮ ਲੰਮੇ ਸਮੇਂ ਦੇ ਤਰਲਿਆਂ ਤੇ ਬੇਨਤੀਆਂ ਕਰਕੇ ਹੀ ਪ੍ਰਾਪਤ ਹੋਇਆ ਹੈ। ਨਾਮ-ਵਿਹੂਣੇ ਮਨਮੁਖਾਂ ਨੂੰ ਘੋਰ-ਦੁੱਖਾਂ ਤੇ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਰਾਮਕਲੀ ਰਾਗ ਵਿਚ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ-

*ਬਾਲ ਬਿਵਸਥਾ ਬਾਰਿਕੁ ਅੰਧ॥ ਭਰ ਜੋਬਨਿ ਲਾਗਾ ਦੁਰਗੰਧ॥*
*ਤ੍ਰਿਤੀਅ ਬਿਵਸਥਾ ਸਿੰਚੇ ਮਾਇ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥ ੨ ॥*
*ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥*

(ਅੰਗ ੮੮੯-੯੦)

ਮਾਇਕ ਪਦਾਰਥਾਂ ਦੇ ਸੁੱਖ ਪ੍ਰਭੂ ਤੋਂ ਦੂਰ ਕਰਦੇ ਹਨ। ਪ੍ਰਭੂ ਮਿਲਾਪ ਦਾ ਅਸਥਾਨ ਮਨੁੱਖੀ ਹਿਰਦਾ ਹੈ। ਅਕਾਲਪੁਰਖ ਦੇ ਗੁਣ ਗਾਇਨ ਕਰਨ ਨਾਲ ਹਿਰਦੇ ਵਿਚ ਮਹਾਨ ਗੁਣਾਂ ਦਾ ਵਿਕਾਸ ਹੁੰਦਾ ਹੈ। ਪ੍ਰਭੂ ਸਿਮਰਨ ਹੀ ਪ੍ਰਭੂ ਦੇ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ਦਿੰਦਾ ਹੈ। ਮਨੁੱਖੀ ਜਨਮ ਜੁਗਾਂ-ਜੁਗਾਂਤਰਾਂ ਦੇ ਲੰਮੇ ਸਫ਼ਰ ਤੋਂ ਪਿਛੋਂ ਪ੍ਰਾਪਤ ਹੋਇਆ ਹੈ। ਕੇਵਲ ਇਸੇ ਜਨਮ ਵਿਚ ਹੀ ਪ੍ਰਭੂ ਮਿਲਾਪ ਸੰਭਵ ਹੈ, ਹੋਰ ਕਿਸੇ ਜੂਨੀ ਵਿਚ ਇਹ ਹੋ ਨਹੀਂ ਸਕਣਾ। ਰਾਗ ਸੋਰਠਿ ਵਿਚ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਇਸ ਅਟੱਲ ਸਚਾਈ ਦਾ ਵਰਨਣ ਕਰ ਰਹੇ ਹਨ –

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*

(ਅੰਗ ੬੩੧)

ਅਕਾਲ ਪੁਰਖ ਵਾਹਿਗੁਰੂ ਦੀ ਕੀਰਤੀ ਕਰਨ ਨਾਲ ਉਸ ਸੱਚੇ ਪ੍ਰਭੂ ਦੀ ਸ਼ਰਣ ਪ੍ਰਾਪਤ ਹੁੰਦੀ ਹੈ। ਉਸ ਪ੍ਰਭੂ ਦੀ ਰਖਵਾਲੀ ਵਿਚ ਮੋਹ ਅਤੇ ਅਗਿਆਨ ਮਿਟਦੇ ਹਨ। ਮਨਮਤ ਦਾ ਖ਼ਾਤਮਾ ਹੁੰਦਾ ਹੈ। ਗੁਰਮਤਿ ਦੀ ਪ੍ਰਾਪਤੀ ਹੁੰਦੀ ਹੈ, ਜਿਸ ਨਾਲ ਵਿਕਾਰਾਂ ਦਾ ਨਾਸ਼ ਹੁੰਦਾ ਹੈ। ਜੇ ਅਸੀਂ ਇਸ ਅਮੋਲਕ ਜੀਵਨ ਨੂੰ ਸੌਣ, ਖਾਣ ਪੀਣ ਤੇ ਵਿਕਾਰਾਂ ਵਿਚ ਖੱਚਤ ਰਖਿਆ,

ਫਿਰ ਇਸ ਜੀਵਨ ਦਾ ਕੀ ਲਾਭ ? ਰਾਗ ਗਉੜੀ ਵਿਚ ਗੁਰੂ ਨਾਨਕ ਸਾਹਿਬ ਇਸ ਪ੍ਰਥਾਇ ਸਾਡੀ ਅਗਵਾਈ ਕਰ ਰਹੇ ਹਨ-

*ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥*
*ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ॥*

(ਅੰਗ ੧੫੬)

ਅਕਾਲਪੁਰਖ ਦੀ ਵਡਿਆਈ ਕਰਨ ਨਾਲ ਪ੍ਰੇਮਾ-ਭਗਤੀ ਅਤੇ ਮੁਕਤੀ ਦਾ ਮਾਰਗ ਪ੍ਰਾਪਤ ਹੁੰਦਾ ਹੈ, ਪਰ ਇਹ ਮਨਮੁੱਖ ਮਾਇਆ ਦੇ ਪ੍ਰਭਾਵ ਥੱਲੇ ਸੰਸਾਰਿਕ ਰਿਸ਼ਤਿਆਂ ਅਤੇ ਪਦਾਰਥਕ ਸੁੱਖਾਂ ਵਿਚ ਗਲਤਾਨ ਹੈ। ਇਹੋ ਬੰਧਨ ਹੀ ਪ੍ਰਮਾਤਮਾ ਤੋਂ ਦੂਰੀ ਦਾ ਕਾਰਨ ਬਣਦੇ ਹਨ। ਕੇਵਲ ਗੁਰਮੁਖ ਹੀ ਮਾਇਆ ਦੇ ਮੋਹ ਤੋਂ ਉਪਰ ਉਠਕੇ ਇਸ ਮਾਰਗ ਦੇ ਪਾਂਧੀ ਬਣਦੇ ਹਨ। ਭਲੇ ਪੁਰਸ਼ਾਂ ਦੀ ਸੰਗਤ ਹੀ ਇਸ ਪੰਧ ਲਈ ਮਾਰਗ-ਦਰਸ਼ਨ ਕਰ ਸਕਦੀ ਹੈ। ਰਾਗ ਆਸਾ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲ ਸਾਧਸੰਗਤਿ ਭਜੁ ਕੇਵਲ ਨਾਮ॥ ੧॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ੧॥ ਰਹਾਉ॥*

(ਅੰਗ ੧੨)

ਪਰਮਾਤਮਾ ਦੇ ਗੁਣਾਂ ਨੂੰ ਗ੍ਰਹਿਣ ਕਰਨ ਨਾਲ ਹੀ ਮਾਣ ਵਡਿਆਈ ਮਿਲਦੀ ਹੈ। ਉਸ ਕਰਤੇ ਦੇ ਨਾਮ ਦਾ ਸਿਮਰਨ ਕਰਨ ਨਾਲ ਹਿਰਦੇ ਦੀਆਂ ਡੂੰਘਾਈਆਂ ਤੋਂ ਪ੍ਰਭੂ ਦੇ ਮਹਾਨ ਗੁਣ ਮਨੁੱਖ ਵਿਚ ਪ੍ਰਗਟ ਹੋ ਜਾਂਦੇ ਹਨ। ਇਸ ਤੋਂ ਬਿਨਾਂ ਹੋਰ ਕੋਈ ਕਰਮ ਕਾਂਡ ਪ੍ਰਭੂ ਪ੍ਰਾਪਤੀ ਲਈ ਮਦਦਗਾਰ ਨਹੀਂ ਬਣਦਾ। ਮਨ ਕੇਵਲ ਪ੍ਰਭੂ ਦੀ ਸੱਚੇ ਹਿਰਦੇ ਨਾਲ ਕੀਤੀ ਅਰਾਧਨਾ ਨਾਲ ਹੀ ਕਾਬੂ ਵਿਚ ਆ ਸਕਦਾ ਹੈ। ਇਸ ਪ੍ਰੇਮਾ-ਭਗਤੀ ਨਾਲ ਹੋਇਆ ਆਤਮਿਕ ਵਿਕਾਸ ਹੀ ਪ੍ਰਭੂ ਪ੍ਰਾਪਤੀ ਦਾ ਸਾਧਨ ਬਣਦਾ ਹੈ। ਇਹੋ ਆਤਮਿਕ ਸ਼ਕਤੀ ਤੇ ਸਮਰੱਥਾ ਹੀ ਮਨੁੱਖੀ ਸ਼ਖ਼ਸੀਅਤ ਨੂੰ ਨਿਖਾਰਦੀ ਹੈ। ਮਨੁੱਖਾ ਜਨਮ ਇਸੇ ਕਰਕੇ ਹੀ ਹੋਰ ਸਭ ਜੂਨਾਂ ਤੋਂ ਉੱਤਮ ਹੈ। ਰਾਗ ਆਸਾ ਵਿਚ ਸਾਹਿਬਾਂ ਦਾ ਹੁਕਮ ਹੈ-

*ਅਵਰਿ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

(ਅੰਗ ੩੭੪)

ਪ੍ਰਭੂ ਦੀ ਪ੍ਰੇਮਾ-ਭਗਤੀ ਵਿਕਾਰਾਂ ਤੋਂ ਬਚਾ ਕੇ ਚੰਚਲ ਮਨ ਨੂੰ ਕਾਬੂ ਕਰ ਸਕਦੀ ਹੈ। ਇਹ ਇਕੋ ਇਕ ਸੁਖੈਨ ਮਾਰਗ ਹੈ ਜਿਸ ਨਾਲ ਸੰਸਾਰ ਭਵਜਲ ਤੋਂ ਪਾਰ ਲੰਘਿਆ ਜਾ ਸਕਦਾ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ -

*ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ*
*ਜਿਨਿ ਕੀਤੀ ਸੋ ਪਾਰਿ ਪਇਆ॥*

(ਅੰਗ ੪੬੯)

ਸਾਡੀ ਇਕੋ ਅਰਦਾਸ ਹੋਣੀ ਚਾਹੀਦੀ ਹੈ ਕਿ ਹੇ ਦਿਆਲੂ ਪ੍ਰਭੂ ! ਕ੍ਰਿਪਾ ਕਰਕੇ ਆਪਣੀ ਕੀਰਤੀ ਤੇ ਸਿਫ਼ਤ-ਸਾਲਾਹ ਦੀ ਬਖ਼ਸ਼ਿਸ਼ ਕਰੋ, ਜਿਸ ਨਾਲ ਮੇਰੀ ਪ੍ਰੀਤ ਆਪ ਜੀ ਦੇ ਚਰਨਾਂ ਨਾਲ ਬਣੀ ਰਹੇ। ਵਾਰ ਰਾਮਕਲੀ ਵਿਚ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਪ੍ਰੇਰਨਾ ਦੇ ਰਹੇ ਹਨ -

*ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ॥*
*ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥*

(ਅੰਗ ੯੬੧)

ਰਾਗ ਸੂਹੀ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਅਜਿਹਾ ਹੀ ਫ਼ੁਰਮਾਨ ਕਰ ਰਹੇ ਹਨ :

*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨ ਰਾਤਿ ਨਾਨਕ ਚਾਉ ਏਹੁ॥*

(ਅੰਗ ੭੬੨)

ਵਾਹਿਗੁਰੂ ਦੀ ਸਿਫ਼ਤ ਸਾਲਾਹ ਤੋਂ ਬਿਨਾਂ ਇਹ ਨਾਸ਼ਵਾਨ ਸੰਸਾਰ ਸੱਚੇ ਨਾਮ ਧਨ ਤੋਂ ਖ਼ਾਲੀ ਹੈ। ਪ੍ਰਭੂ ਦੀ ਦਰਗਾਹ ਵਿਚ ਕੇਵਲ ਉਹੀ ਮਨੁੱਖ ਪ੍ਰਵਾਨ ਚੜ੍ਹਨਗੇ ਜਿਨ੍ਹਾਂ ਸੱਚੇ ਨਾਮ ਧਨ ਦੀ ਪੂੰਜੀ ਨੂੰ ਜੋੜਿਆ ਹੈ। ਵਾਰ ਬਿਹਾਗੜਾ ਵਿਚ ਸੇਵਾ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ॥*
*ਸਤਿਗੁਰ ਬਿਨੁ ਹਥਿ ਨ ਆਵਈ, ਸਭ ਥਕੇ ਕਰਮ ਕਮਾਇ॥*
*ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ॥*

(ਅੰਗ ੫੪੮)

ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਜੀਵ ਦੀ ਭਟਕਣ ਖ਼ਤਮ ਨਹੀਂ ਹੋ ਸਕਦੀ। ਮਨੁੱਖ ਭਰਮਾਂ ਤੇ ਸੰਸਿਆਂ ਤੋਂ ਮੁਕਤ ਨਹੀਂ ਹੋ ਸਕਦਾ। ਇਸੇ ਲਈ ਸਾਰੇ ਦੁੱਖ ਖ਼ਤਮ ਨਹੀਂ ਹੁੰਦੇ। ਹੋਰ ਸਾਰੇ ਕੰਮ ਨਿਸਫਲ ਹਨ। ਸੰਸਾਰਿਕ ਧੰਧਿਆਂ ਤੋਂ ਕੋਈ ਗੁਣ ਪ੍ਰਾਪਤ ਨਹੀਂ ਹੁੰਦਾ। ਮਨੁੱਖਾ

ਜਨਮ ਅਜਾਈਂ ਬੀਤ ਰਿਹਾ ਹੈ। ਸਾਨੂੰ ਹਿਰਦੇ ਰੂਪੀ ਘਰ ਵਿਚ ਉਸਦੀ ਸਿਫ਼ਤ-ਸਾਲਾਹ ਦਾ ਬੀਜ ਬੀਜਣਾ ਪਵੇਗਾ, ਜਿਸ ਨਾਲ ਉਸ ਸੱਚੇ ਵਾਹਿਗੁਰੂ ਦੇ ਪ੍ਰੇਮ ਦੇ ਪਾਤਰ ਬਣਿਆ ਜਾ ਸਕਦਾ ਹੈ। ਜਗਤ ਗੁਰੂ ਬਾਬਾ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਮਹਾਨ ਸ਼ਾਹਕਾਰ ਰਚਨਾ 'ਜਪੁਜੀ' ਸਾਹਿਬ ਵਿਚ ਸੰਦੇਸ਼ ਦੇ ਰਹੇ ਹਨ-

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥*
*ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥*

(ਅੰਗ ੨)

ਸੱਚੇ ਪ੍ਰਭੂ ਦੇ ਗੁਣ ਗਾਉਣਾ ਜੀਵਨ ਵਿਚ ਸਭ ਤੋਂ ਉੱਤਮ ਕਰਮ ਹੈ। ਇਹ ਗੁਣ ਉਸ ਭਾਗਾਂ ਵਾਲੇ ਮਨੁੱਖ ਨੂੰ ਪ੍ਰਾਪਤ ਹੋ ਸਕਦਾ ਹੈ, ਜਿਸ ਉਪਰ ਉਸ ਦੀ ਨਦਰਿ-ਏ-ਰਹਿਮਤ ਹੋਵੇਗੀ। ਰਾਗ ਸੋਰਠਿ ਵਿਚ ਸ਼ਾਂਤੀ ਦੇ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਹਰਿ ਕੀਰਤ ਸਾਧਸੰਗਤਿ ਹੈ, ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਅੰਗ ੬੪੨)

ਪ੍ਰਭੂ-ਭਗਤੀ ਨਾਲ ਨਿਥਾਵਿਆਂ ਨੂੰ ਥਾਂ ਅਤੇ ਨਿਮਾਣਿਆਂ ਨੂੰ ਮਾਣ ਮਿਲਦਾ ਹੈ। ਆਪਣੀ ਰਸਨਾ ਨਾਲ ਪ੍ਰਭੂ ਦੇ ਗੁਣ ਗਾਉਂਦਿਆਂ ਜੀਵਨ ਬਤੀਤ ਕਰਨ ਨਾਲ ਸਦੀਵੀ ਅਨੰਦਮਈ ਅਵਸਥਾ ਬਣ ਜਾਂਦੀ ਹੈ। ਰਾਗ ਮਾਝ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਚਾਈ ਦਾ ਵਰਨਣ ਕਰ ਰਹੇ ਹਨ -

*ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ॥*
*ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ॥*

(ਅੰਗ ੨੧੮)

ਪ੍ਰਭੂ ਭਗਤਾਂ ਦਾ ਨਿੱਤ ਦਾ ਆਚਾਰ ਵਾਹਿਗੁਰੂ ਦਾ ਅੰਮ੍ਰਿਤ ਨਾਮ ਹੈ। ਸਦੀਵੀ ਸੁੱਖ ਦੀ ਪ੍ਰਾਪਤੀ ਲਈ ਉਸ ਨਾਲ ਇਕ ਮਿਕ ਹੋਣਾ ਅਤੀ ਜ਼ਰੂਰੀ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਹੁਕਮ ਹੈ -

*ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥*
*ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥*

(ਅੰਗ ੪੬੬)

ਉਸ ਸਿਰਜਣਹਾਰ ਪਿਤਾ ਦੀ ਸਿਫ਼ਤ-ਸਾਲਾਹ ਕਰਨ ਨਾਲ ਸੱਚੇ ਨਾਮ ਰੂਪੀ ਧਨ ਦੇ

ਖ਼ਜ਼ਾਨੇ ਵਿਚੋਂ ਸਦੀਵੀ ਅਨੰਦ ਦੀਆਂ ਬਖਸ਼ਿਸ਼ਾਂ ਤੇ ਰਹਿਮਤਾਂ ਦੀ ਛਹਿਬਰ ਲੱਗਦੀ ਹੈ। ਉਸ ਦੇ ਬੇਅੰਤ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸੇ ਲਈ ਉਸ ਵੱਡੇ ਦੀ ਵਡਿਆਈ ਨੂੰ ਗਾਇਨ ਕਰਨਾ ਸਾਡਾ ਨਿੱਤ ਦਾ ਕਰਮ ਹੋਣਾ ਚਾਹੀਦਾ ਹੈ। ਵਾਰ ਸਾਰੰਗ ਵਿਚ ਦੂਸਰੇ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ ਇਸ ਪ੍ਰਥਾਇ ਫ਼ੁਰਮਾ ਰਹੇ ਹਨ :

*ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥*
*ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥*
*ਨਾਨਕ ਆਪਿ ਸਦੀਵ ਹੈ, ਪੂਰਾ ਜਿਸੁ ਭੰਡਾਰੁ॥*
*ਵਡਾ ਕਰਿ ਸਾਲਾਹੀਐ, ਅੰਤੁ ਨ ਪਾਰਾਵਾਰੁ॥*

(ਅੰਗ ੧੨੩੯)

ਅਕਾਲ ਪੁਰਖ ਵਾਹਿਗੁਰੂ ਆਪਣੀ ਪ੍ਰੇਮਾ-ਭਗਤੀ ਦਾ ਖ਼ਜ਼ਾਨਾ ਵਿਰਲੇ ਭਗਤ-ਜਨਾਂ ਨੂੰ ਦਿੰਦਾ ਹੈ। ਉਹ ਜਿਸ ਨੂੰ ਵੀ ਇਸ ਭੰਡਾਰ ਦਾ ਭੰਡਾਰੀ ਬਣਾ ਦਿੰਦਾ ਹੈ, ਉਸ ਮਨੁੱਖ ਨੂੰ ਜੀਵਨ ਵਿਚ ਕਿਸੇ ਕਿਸਮ ਦੀ ਥੁੜ੍ਹ ਜਾਂ ਤੋਟ ਨਹੀਂ ਰਹਿੰਦੀ। ਵਾਰ ਰਾਮਕਲੀ ਵਿਚ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਸਿਫਤਿ ਸਾਲਾਹਣੁ ਭਗਤਿ ਵਿਰਲੇ ਦਿਤੀਅਨੁ॥*
*ਸਉਪੇ ਜਿਸੁ ਭੰਡਾਰ ਫਿਰਿ ਪੁਛਿ ਨ ਲੀਤੀਅਨੁ॥*

(ਅੰਗ ੯੫੮)

ਇਸ ਸਾਰੀ ਵਿਚਾਰ ਦਾ ਤਤਸਾਰ ਇਹੋ ਹੈ ਕਿ ਮਨੁੱਖਾ ਜਨਮ ਬਹੁਮੁੱਲਾ ਹੈ। ਇਹ ਵਾਰ ਵਾਰ ਨਹੀਂ ਮਿਲਦਾ, ਜਿਵੇਂ ਪਕਿਆ ਹੋਇਆ ਫਲ ਜਦੋਂ ਟਾਹਣੀ ਨਾਲੋਂ ਟੁੱਟ ਜਾਂਦਾ ਹੈ, ਉਹ ਮੁੜ ਟਾਹਣੀ ਨਾਲ ਨਹੀਂ ਜੁੜਦਾ, ਇਸ ਲਈ ਜ਼ਰੂਰੀ ਹੈ ਕਿ ਇਸ ਜੀਵਨ ਵਿਚ ਨਾਮ ਧਨ ਇਕੱਤਰ ਕਰਨ ਲਈ ਸਾਨੂੰ ਹਮੇਸ਼ਾ ਤਤਪਰ ਰਹਿਣਾ ਚਾਹੀਦਾ ਹੈ। ਸ਼੍ਰੋਮਣੀ ਭਗਤ ਕਬੀਰ ਜੀ ਆਪਣੇ ਇਕ ਸਲੋਕ ਵਿਚ ਪਾਵਨ ਹੁਕਮ ਦੇ ਰਹੇ ਹਨ-

*ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥*

(ਅੰਗ ੧੩੬੬)

ਵਿਚਾਰ ਅਧੀਨ ਪਾਵਨ ਗੁਰਬਾਣੀ ਦੀ ਤੁਕ *"ਸਾਧੋ ਗੋਬਿੰਦ ਕੇ ਗੁਣ ਗਾਵਉ॥"* ਰਾਗ ਗਉੜੀ ਵਿਚ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਉਚਾਰਨ ਕੀਤੀ ਹੋਈ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਅੰਗ ੨੧੯ ਉੱਤੇ ਸੁਸ਼ੋਭਿਤ ਹੈ। ਇਸ ਪੂਰੇ ਸ਼ਬਦ ਵਿਚ ਗੁਰੂ ਸਾਹਿਬ ਸਾਨੂੰ ਸਮੁੱਚੀ ਮਨੁੱਖਤਾ ਨੂੰ ਸੋਝੀ ਦਿੰਦਿਆ ਕਹਿੰਦੇ

ਹਨ ਕਿ ਹੇ ਜੀਵ ! ਤੂੰ ਗੁਰਮੁਖ ਬਣਕੇ ਜੀਵਨ ਬਤੀਤ ਕਰਦਿਆਂ, ਗੋਬਿੰਦ ਪ੍ਰਭੂ ਦੇ ਗੁਣ ਗਾਇਨ ਕਰਦਿਆਂ ਸਦੀਵੀ ਸੁੱਖ ਪ੍ਰਾਪਤ ਕਰ ਸਕਦਾ ਹੈਂ। ਇਹ ਜਨਮ ਪ੍ਰਭੂ ਸਿਮਰਨ ਲਈ ਅਮੋਲਕ ਸਮਾਂ ਤੈਨੂੰ ਉਸਦੀ ਕ੍ਰਿਪਾ ਨਾਲ ਮਿਲਿਆ ਹੈ। ਪ੍ਰਭੂ ਸਿਮਰਨ ਪਤਿਤ ਤੋਂ ਪਾਵਨ ਬਣਾ ਦਿੰਦਾ ਹੈ। ਅਕਾਲ ਪੁਰਖ ਵਾਹਿਗੁਰੂ ਪਤਿਤ-ਪਾਵਨ, ਦੀਨਬੰਧੂ ਅਤੇ ਸਰਬ ਸਮਰਥ ਹਨ। ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚੋਂ ਪ੍ਰਭੂ ਦੇ ਪਤਿਤ ਪਾਵਨ ਦੀਆਂ ਮਿਸਾਲਾਂ ਮਨੁੱਖ ਮਾਤਰ ਨੂੰ ਸੋਝੀ ਦੇਣ ਦੀ ਖ਼ਾਤਰ ਹੀ ਹਨ। ਮਨਮੁੱਖ ਮਨੁੱਖ ਮੋਹ ਮਾਇਆ ਵਿਚ ਗ਼ਲਤਾਨ ਹੈ। ਇਹੋ ਮਾਇਆ ਦੀ ਮਦਹੋਸ਼ੀ ਮਨੁੱਖ ਲਈ ਬੰਧਨ ਅਤੇ ਪਤਿਤ ਦਸ਼ਾ ਬਣਦੀ ਹੈ। ਇਸ ਪੂਰੇ ਸ਼ਬਦ ਵਿਚ ਗੁਰੂ ਸਾਹਿਬ ਦਾ ਸਾਡੇ ਲਈ ਹੁਕਮ ਹੈ -

*ਸਾਧੋ ਗੋਬਿੰਦ ਕੇ ਗੁਨ ਗਾਵਉ॥*
*ਮਾਨਸ ਜਨਮੁ ਅਮੋਲਕੁ ਪਾਇਓ, ਬਿਰਥਾ ਕਾਹਿ ਗਵਾਵਉ॥ ੧॥ ਰਹਾਉ॥*
*ਪਤਿਤ ਪੁਨੀਤ ਦੀਨ ਬੰਧ ਹਰ ਸਰਨਿ ਤਾਹਿ ਤੁਮ ਆਵਉ॥*
*ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ॥ ੧॥*
*ਤਜਿ ਅਭਿਮਾਨੁ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ॥*
*ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ॥ ੨॥*

(ਅੰਗ ੨੧੯)






# ਗੋਬਿੰਦ ਪ੍ਰੀਤ ਲਗੀ ਅਤਿ ਪਿਆਰੀ

ਗੁਰਮਤਿ ਅਨੁਸਾਰ ਪ੍ਰਭੂ ਪ੍ਰਾਪਤੀ ਲਈ ਅਕਾਲਪੁਰਖ ਵਾਹਿਗੁਰੂ ਨਾਲ ਪ੍ਰੇਮ ਕਰਨਾ ਸਭ ਤੋਂ ਉੱਤਮ ਕਰਮ ਹੈ। ਪ੍ਰਭੂ ਪ੍ਰਾਪਤੀ ਲਈ ਗੁਰਸਿੱਖ ਨੂੰ ਨਿਤਨੇਮ ਸਿਮਰਨ, ਨਾਮ ਜਪਣਾ, ਦਾਨ-ਪੁੰਨ ਕਰਨਾ, ਤੀਰਥ ਇਸ਼ਨਾਨ ਆਦਿ ਸਾਰੇ ਕਰਮ ਕਰਨ ਦਾ ਮਕਸਦ ਕੇਵਲ ਹਿਰਦੇ ਵਿਚ ਪ੍ਰਭੂ ਪਿਤਾ ਲਈ ਪਿਆਰ ਪੈਦਾ ਕਰਨਾ ਹੀ ਹੈ। ਵਿਚਾਰ ਅਧੀਨ ਪਾਵਨ ਬਾਣੀ ਦੀ ਤੁਕ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਰਾਗ ਸੋਰਠਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ ੬੦੭ ਉੱਤੇ ਸੁਭਾਇਮਾਨ ਹੈ। ਇਸ ਪੂਰੇ ਸ਼ਬਦ ਵਿਚ ਗੁਰੂ ਸਾਹਿਬ ਨੇ ਮਨੁੱਖ ਨੂੰ ਇਹ ਪ੍ਰੇਰਨਾ ਦਿੱਤੀ ਹੈ ਕਿ ਲੰਮੇ ਵਿਛੋੜੇ ਤੋਂ ਪਿਛੋਂ ਅਕਾਲ ਪੁਰਖ ਵਾਹਿਗੁਰੂ ਦੇ ਮਿਲਾਪ ਲਈ ਇਹ ਬਹੁਮੁੱਲਾ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ, ਪਰ ਮਨਮੁੱਖ ਜੀਵ ਹਉਮੈ ਅਧੀਨ ਪਦਾਰਥਕ ਸੁੱਖਾਂ ਵਿਚ ਫਸਿਆ ਇਸ ਗੱਲ ਨੂੰ ਵਿਚਾਰ ਹੀ ਨਹੀਂ ਸਕਿਆ। ਭਲੇ ਪੁਰਸ਼ਾਂ ਦੀ ਸੰਗਤ ਨਾਲ ਹੀ ਪ੍ਰਭੂ ਪ੍ਰਾਪਤੀ ਦੀ ਲਗਨ ਅਤੇ ਵਾਹਿਗੁਰੂ ਦੀ ਸ਼ਰਣ ਪ੍ਰਾਪਤ ਹੋ ਸਕਦੀ ਹੈ। ਮਨੁੱਖ ਨੂੰ ਪ੍ਰਭੂ ਪ੍ਰੀਤਮ ਨਾਲ ਪੱਕਾ ਨਾਤਾ ਜੋੜਨ ਲਈ ਉਸ ਨਾਲ ਪ੍ਰੇਮ-ਮਈ ਸੰਬੰਧ ਪੈਦਾ ਕਰਨਾ ਪਵੇਗਾ। ਜਦੋਂ ਤਕ ਇਸ ਮਨੁੱਖਾ-ਦੇਹੀ ਨੂੰ ਭਲੇ ਪੁਰਸ਼ਾਂ ਦੀ ਸੰਗਤ ਨਹੀਂ ਮਿਲਦੀ, ਉਦੋਂ ਤੱਕ ਉਸਦੇ ਹਿਰਦੇ ਵਿਚ ਪ੍ਰੇਮ, ਲਗਨ ਅਤੇ ਤੜਪ ਪੈਦਾ ਨਹੀਂ ਹੋ ਸਕਦੀ। ਇਸ ਪਾਵਨ ਸ਼ਬਦ ਦੀਆਂ ਪਹਿਲੀਆਂ ਤੁਕਾਂ ਸਾਡੀ ਅਗਵਾਈ ਕਰ ਰਹੀਆਂ ਹਨ :

*ਅਨਿਕ ਜਨਮ ਵਿਛੁੜੇ ਦੁਖੁ ਪਾਇਆ, ਮਨਮੁਖਿ ਕਰਮ ਕਰੈ ਅਹੰਕਾਰੀ॥*
*ਸਾਧੂ ਪਰਸਤ ਹੀ ਪ੍ਰਭੁ ਪਾਇਆ, ਗੋਬਿੰਦ ਸਰਣਿ ਤੁਮਾਰੀ॥*
*ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ॥*
*ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ॥*

(ਅੰਗ ੬੦੭)

ਜਿਨ੍ਹਾਂ ਜੀਵਾਂ ਅੰਦਰ ਪ੍ਰਭੂ ਲਈ ਪਿਆਰ ਨਹੀਂ, ਗੁਰਮਤਿ ਅਨੁਸਾਰ ਅਜਿਹੇ ਪ੍ਰਾਣੀ ਜੀਉਂਦੇ ਮੁਰਦੇ ਹਨ। ਪ੍ਰਭੂ ਤੋਂ ਬੇ-ਮੁੱਖ ਮਨੁੱਖ ਦੀ ਸੁੰਦਰਤਾ, ਗਿਆਨ ਅਤੇ ਚੁਸਤੀਆਂ ਚਲਾਕੀਆਂ ਕਿਸੇ ਅਰਥ ਨਹੀਂ। ਬਾਣੀ ਦੇ ਬੋਹਿਥ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਗਉੜੀ ਬਾਵਨ ਅੱਖਰੀ ਵਿਚ ਇਸ ਪ੍ਰਥਾਇ ਫ਼ੁਰਮਾ ਰਹੇ ਹਨ -

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਅਸਲ ਵਿਚ ਸੰਸਾਰਿਕ ਪਦਾਰਥਾਂ ਦੀ ਭੁੱਖ ਨਾ ਖ਼ਤਮ ਹੋਣ ਵਾਲੀ ਹੈ। ਗੁਰੂ ਸਾਹਿਬ ਅਨਾਥਾਂ ਦੇ ਨਾਥ ਸਨ, ਆਤਮਿਕ ਤੌਰ 'ਤੇ ਭਟਕ ਰਹੀ ਲੁਕਾਈ ਨਾਲ ਆਤਮਿਕ ਸਾਂਝ ਪਾਉਣਾ ਚਾਹੁੰਦੇ ਸਨ। ਜੇ ਅਸੀਂ ਰਸਮੀ ਤੌਰ 'ਤੇ ਅਕਾਲ ਪੁਰਖ ਵਾਹਿਗੁਰੂ ਨੂੰ ਯਾਦ ਕਰਦੇ ਹਾਂ, ਤਾਂ 'ਮਨ ਹੋਰ ਮੁਖ ਹੋਰ' ਵਾਲੀ ਹਾਲਤ ਅਕਾਲ ਪੁਰਖ ਵਾਹਿਗੁਰੂ ਦੇ ਦਰਬਾਰ ਵਿਚ ਪ੍ਰਵਾਨ ਨਹੀਂ। ਅੰਮ੍ਰਿਤ ਨਾਮ ਦੀ ਪ੍ਰਾਪਤੀ ਲਈ ਗੁਰ-ਸ਼ਬਦ ਦੀ ਅਰਾਧਨਾ ਹੀ ਪ੍ਰਭੂ ਦਰਬਾਰ ਦੇ ਦਰਸ਼ਨਾਂ ਦੀ ਸਿੱਕ ਪੂਰੀ ਕਰ ਸਕਦੀ ਹੈ। ਰਾਗ ਆਸਾ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਸਾਡੇ ਲਈ ਰੱਬੀ ਹੁਕਮ ਹੈ -

*ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥*
*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥*

(ਅੰਗ ੩੬੦)

ਦਿਲ ਦੀਆਂ ਬੁੱਝਣ ਵਾਲੇ ਉਸ ਸੱਚੇ ਪ੍ਰਭੂ ਅੱਗੇ ਆਪਾ ਸਮਰਪਿਤ ਕਰਕੇ ਹੀ ਕਰਮ, ਧਰਮ ਅਤੇ ਜਪ ਦੀ ਪ੍ਰਾਪਤੀ ਹੋ ਸਕਦੀ ਹੈ। ਇਹੋ ਪ੍ਰਾਪਤੀ ਹੀ ਮਨੁੱਖੀ ਜੀਵਨ ਦਾ ਨਿਸ਼ਾਨਾ ਹੈ। ਇਸ ਰੱਬੀ ਰਹਿਮਤ ਦੀ ਕੋਈ ਕੀਮਤ ਨਹੀਂ। ਰਾਗ ਟੋਡੀ ਵਿਚ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਾਵਨ ਹੁਕਮ ਹੈ -

*ਮਾਈ ਮੇਰੇ ਮਨ ਕੀ ਪ੍ਰੀਤਿ॥*
*ਏਹੀ ਕਰਮ, ਧਰਮ, ਜਪ ਏਹੀ, ਰਾਮ ਨਾਮ ਨਿਰਮਲ ਹੈ ਰੀਤਿ॥*

(ਅੰਗ ੭੧੬)

ਜਿਹਨਾਂ ਨੂੰ ਇਹ ਪ੍ਰੇਮ-ਰਸ ਪ੍ਰਾਪਤ ਹੋ ਜਾਂਦਾ ਹੈ, ਉਹਨਾਂ ਵਡਭਾਗਿਆਂ ਨੂੰ ਇਹ ਅਮੋਲਕ ਦਾਤ ਮਿਲ ਜਾਂਦੀ ਹੈ। ਜੈਤਸਰੀ ਰਾਗ ਵਿਚ ਪੰਚਮ ਪਾਤਸ਼ਾਹ ਦਾ ਫ਼ੁਰਮਾਨ ਹੈ -

*ਪ੍ਰੇਮ ਠਗਉਰੀ ਜਿਨ ਕਉ ਪਾਈ, ਤਿਨ ਰਸੁ ਪੀਅਉ ਭਾਰੀ॥*
*ਤਾ ਕੀ ਕੀਮਤਿ ਕਹਣੁ ਨ ਜਾਈ, ਕੁਦਰਤਿ ਕਵਨ ਹਮ੍ਾਰੀ॥*

(ਅੰਗ ੭੦੨)

ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਇਹ ਕਠਿਨ ਮਾਰਗ ਸੁਖੈਨ ਮਾਰਗ ਬਣ ਜਾਂਦਾ ਹੈ। ਪ੍ਰੇਮ-ਮਈ ਪ੍ਰਕਾਸ਼ ਦੀਆਂ ਕਿਰਨਾਂ ਨਾਲ ਪ੍ਰਭੂ-ਮਿਲਾਪ ਦੀ ਅਵਸਥਾ ਬਣ ਜਾਂਦੀ ਹੈ। ਮਾਰੂ ਰਾਗ ਵਿਚ ਸੇਵਾ ਦੇ ਪੁੰਜ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ-

*ਆਪੇ ਮੇਲੇ ਆਪਿ ਮਿਲਾਏ॥ ਆਪਣਾ ਪਿਆਰੁ ਆਪੇ ਲਾਏ॥*
*ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰ ਤੁਮਾਰੀ ਜੀਉ॥*

(ਅੰਗ ੧੦੧੬)

ਪ੍ਰਭੂ ਦੇ ਅੰਮ੍ਰਿਤ ਨਾਮ ਨਾਲ ਪ੍ਰੀਤ ਵੱਡੇ ਭਾਗਾਂ ਨਾਲ ਹੀ ਬਣਦੀ ਹੈ। ਜਦੋਂ ਅਜਿਹੀ ਪ੍ਰੀਤ ਬਣ ਜਾਵੇ, ਫਿਰ ਵਿਕਾਰਾਂ ਦੀ ਮੈਲ ਹਮੇਸ਼ਾ ਹਮੇਸ਼ਾ ਲਈ ਲੱਥ ਜਾਂਦੀ ਹੈ। ਰਾਗ ਬਿਲਾਵਲੁ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡਭਾਗਾ॥*
*ਮੈਲਾ ਕਦੇ ਨ ਹੋਵਈ, ਨਹ ਲਾਗੈ ਦਾਗਾ॥*

(ਅੰਗ ੮੦੮)

ਵਾਹਿਗੁਰੂ ਦੇ ਪਿਆਰੇ ਭਗਤਾਂ ਦਾ ਸਰੀਰ ਭਾਵੇਂ ਛਿੰਨ ਛਿੰਨ ਹੋ ਜਾਵੇ, ਕੋਈ ਚਿੰਤਾ ਵਾਲੀ ਗੱਲ ਨਹੀਂ, ਪਰ ਜੇ ਉਸ ਪ੍ਰਭੂ ਦਾ ਪ੍ਰੇਮ ਹਿਰਦੇ ਵਿਚੋਂ ਚਲਾ ਗਿਆ, ਤਾਂ ਇਹ ਸਥਿਤੀ ਪ੍ਰਭੂ ਪਿਆਰਿਆਂ ਲਈ ਜੀਉਂਦੇ ਮਰਨ ਵਾਲੀ ਹੈ। ਪ੍ਰੇਮ ਸ਼ਬਦਾਂ ਵਿਚ ਲਿਖਣ, ਬੋਲਣ ਦਾ ਵਿਸ਼ਾ ਨਹੀਂ, ਪ੍ਰੇਮ-ਭਗਤੀ ਹਿਰਦੇ ਦੀਆਂ ਡੂੰਘਾਈਆਂ ਤੋਂ ਨਿਕਲੀ ਹੂਕ ਹੈ। ਮਹਾਨ ਸੰਤ ਭਗਤ ਰਵਿਦਾਸ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ॥*
*ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ॥*

(ਅੰਗ ੩੪੬)

ਪ੍ਰਭੂ ਦੇ ਪ੍ਰੇਮ ਰੰਗ ਨਾਲ ਹੋਰ ਕੋਈ ਰੰਗ ਨਹੀਂ ਮਿਲਦਾ। ਇਹ ਅਲੌਕਿਕ ਅਨੰਦ ਦੀ ਅਵਸਥਾ ਹੈ। ਸੰਸਾਰ ਸਾਗਰ ਤੋਂ ਪਾਰ ਉਤਾਰੇ ਲਈ ਇਹੋ ਪ੍ਰੇਮ ਹੀ ਇਕੋ ਕਿਸ਼ਤੀ ਹੈ। ਜਿਹੜਾ ਪ੍ਰਾਣੀ ਇਸ ਕਿਸ਼ਤੀ ਦੀ ਸਵਾਰੀ ਕਰ ਲੈਂਦਾ ਹੈ, ਉਸਨੂੰ ਨਾਮ ਖ਼ੁਮਾਰੀ ਚੜ੍ਹੀ ਰਹਿੰਦੀ ਹੈ। ਆਰੰਭ ਵਿਚ ਇਹ ਕਠਿਨ ਅਤੇ ਬਿਖੜਾ ਮਾਰਗ ਹੈ, ਪਰ ਜਦੋਂ ਪ੍ਰਭੂ ਪ੍ਰੇਮੀ ਨੂੰ ਆਪਣੀ ਮੰਜ਼ਿਲ ਮਿਲ ਜਾਂਦੀ ਹੈ ਤਾਂ ਫਿਰ ਰੋਮ ਰੋਮ ਵਿਚੋਂ ਉਸਦੇ ਅੰਮ੍ਰਿਤ ਨਾਮ ਦੀ ਧੁਨੀ ਉਠਦੀ ਹੈ। ਰਾਗ ਬਿਲਾਵਲ ਵਿਚ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦਾ ਹੁਕਮ ਹੈ -

*ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥*
*ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥ ੨॥*
*ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ, ਜਿਉ ਬਿਨੁ ਅਮਲੈ ਅਮਲੀ ਮਰ ਗਈਆ॥*
*ਜਿਨ ਕਉ ਪਿਆਸ ਹੋਇ ਪ੍ਰਭ ਕੇਰੀ, ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ॥ ੩॥*

(ਅੰਗ ੮੩੬)

ਜੋ ਜੀਵ ਇਸ ਮਾਰਗ 'ਤੇ ਨਹੀਂ ਚਲਦਾ, ਉਹਨਾਂ ਦਾ ਜਨਮ ਅਕਾਰਥ ਹੈ। ਅਜਿਹੇ ਸਿਰ ਦੀ ਕੀ ਲੋੜ ਹੈ, ਜੋ ਪ੍ਰਭੂ ਪ੍ਰੇਮ ਦੇ ਰੰਗ ਵਿਚ ਰੰਗਿਆ ਨਹੀਂ ਗਿਆ। ਸ਼ੇਖ਼ ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਇਸ ਪ੍ਰਥਾਇ ਫ਼ੁਰਮਾ ਰਹੇ ਹਨ-

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥*
*ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ॥*

(ਅੰਗ ੧੩੮੧)

ਲੋਕ ਲਾਜ ਅਤੇ ਦੁਨਿਆਵੀ ਮਰਿਆਦਾ ਦਾ ਤਿਆਗ ਕਰਕੇ ਉਸ ਵਿਚ ਲਿਵਲੀਨ ਹੋਣ ਨਾਲ ਹੀ ਉਸਦੇ ਭਗਤੀ ਭੰਡਾਰ ਵਿਚੋਂ ਅੰਮ੍ਰਿਤ ਨਾਮ ਮਿਲ ਸਕਦਾ ਹੈ। ਜਿਹੜੇ ਜੀਵ ਉਸ ਦੀ ਪ੍ਰੀਤ ਦੇ ਪਾਤਰ ਬਣ ਜਾਂਦੇ ਹਨ, ਉਹ ਦਿਆਲੂ ਅਕਾਲ ਪੁਰਖ ਵਾਹਿਗੁਰੂ ਉਹਨਾਂ ਦਾ ਮੀਤ ਬਣ ਜਾਂਦਾ ਹੈ। ਸਿੱਟੇ ਵਜੋਂ ਅਜਿਹੇ ਪ੍ਰਭੂ ਪਿਆਰਿਆਂ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਹਉਮੈ ਵਰਗੇ ਦੀਰਘ ਰੋਗ ਤੋਂ ਹਮੇਸ਼ਾ ਹਮੇਸ਼ਾ ਲਈ ਛੁਟਕਾਰਾ ਮਿਲ ਜਾਂਦਾ ਹੈ। ਸ਼ਹੀਦਾਂ ਦੇ ਸਿਰਤਾਜ ਪੰਜਵੇਂ ਨਾਨਕ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਆਸਾ ਵਿਚ ਅਜਿਹੇ ਗੁਰਮੁਖਾਂ ਦੇ ਪ੍ਰਥਾਇ ਫ਼ੁਰਮਾਉਂਦੇ ਹਨ-

*ਜਾ ਕਾ ਮੀਤੁ ਸਾਜਨੁ ਹੈ ਸਮੀਆ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ॥ ੧॥*
*ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ॥*

(ਅੰਗ ੧੮੬)

*ਪ੍ਰਭੁ ਕੀ ਪ੍ਰੀਤਿ ਸਦਾ ਸੁਖੁ ਹੋਇ॥ ਪ੍ਰਭੂ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥*
*ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥ ਪ੍ਰਭ ਕੀ ਪ੍ਰੀਤਿ ਸਦਾ ਨਿਰਮਲ ਹੋਇ॥*

(ਅੰਗ ੩੯੧)

ਪ੍ਰਭੂ ਆਪਣੇ ਪਿਆਰਿਆਂ ਤੋਂ ਪ੍ਰੇਮ ਦੀ ਮਜ਼ਦੂਰੀ ਮੰਗਦਾ ਹੈ, ਜਿਸਦੇ ਬਦਲੇ ਵਿਚ ਆਪਣੇ ਭਗਤਾਂ ਦੀਆਂ ਜੀਵਨ ਦੀਆਂ ਲੋੜਾਂ ਦੀ ਪੂਰਤੀ ਵੀ ਕਰਦਾ ਹੈ ਅਤੇ ਨਾਲ ਹੀ ਆਤਮਿਕ ਅਨੰਦ ਦੇ ਹੁਲਾਰੇ ਵੀ ਦਿੰਦਾ ਹੈ। ਰਾਗ ਸੋਰਠਿ ਵਿਚ ਇਸ ਦੀ ਗਵਾਹੀ ਭਗਤ ਨਾਮਦੇਵ ਜੀ ਦੇ ਰਹੇ ਹਨ-

*ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ॥*
*ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ॥*

(ਅੰਗ ੬੫੭)

ਪ੍ਰੀਤ ਦੀ ਇਹ ਵੇਦਨਾ ਸੰਸਾਰਿਕ ਵੈਦਾਂ ਤੇ ਡਾਕਟਰਾਂ ਦੀ ਪਕੜ ਤੋਂ ਦੂਰ ਦੀ ਗੱਲ ਹੈ। ਭੋਲਾ ਵੈਦ ਗੁਰੂ ਨਾਨਕ ਸਾਹਿਬ ਦੇ ਹਿਰਦੇ ਦੀਆਂ ਡੂੰਘਾਈਆਂ ਤੋਂ ਬੇਖ਼ਬਰ ਸੀ। ਉਸਨੂੰ

ਕੀ ਪਤਾ ਸੀ ਕਿ ਪ੍ਰਭੂ ਮਿਲਾਪ ਦਾ ਇਹ ਅਲੌਕਿਕ ਅਨੰਦ ਕੇਵਲ ਗੁਰੂ ਨਾਨਕ ਸਾਹਿਬ ਹੀ ਦਸ ਸਕਦੇ ਹਨ। ਵਾਰ ਮਲਾਰ ਵਿਚ ਗੁਰੂ ਨਾਨਕ ਸਾਹਿਬ ਇਸ ਦਸ਼ਾ ਦਾ ਵਰਨਣ ਕਰ ਰਹੇ ਹਨ–

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*

(ਅੰਗ ੧੨੭੯)

ਪ੍ਰਭੂ ਪ੍ਰੀਤ ਦੀ ਰੀਤ ਨਿਰਾਲੀ ਰੀਤ ਹੈ। ਕੋਈ ਉਸ ਵਾਹਿਗੁਰੂ ਨੂੰ ਆਪਣਾ ਪ੍ਰੀਤਮ ਮੰਨਕੇ ਉਸ ਨਾਲ ਪਿਆਰ ਕਰਦਾ ਹੈ। ਕੋਈ ਉਸਨੂੰ ਪਤਨੀ ਦੇ ਰੂਪ ਵਿਚ ਤੇ ਕੋਈ ਪਿਤਾ ਦਾ ਰੂਪ ਮੰਨਕੇ ਆਪਣੇ ਪ੍ਰੇਮ ਨੂੰ ਪ੍ਰਗਟਾਉਂਦਾ ਹੈ। ਕੋਈ ਸੁਆਮੀ ਦੇ ਰੂਪ ਵਿਚ ਅਤੇ ਕੋਈ ਮਾਤਾ ਦੇ ਰੂਪ ਵਿਚ ਉਸ ਨਾਲ ਸਨੇਹ ਕਰਦਾ ਹੈ। ਪ੍ਰਭੂ ਦੇ ਭਗਤਾਂ ਨੇ ਉਸਨੂੰ ਸੁੰਦਰ ਦ੍ਰਿਸ਼ਾਂ ਵਾਲੇ ਪਰਬਤ ਦੀ ਮੋਰ ਨਾਲ, ਚੰਦ ਦੀ ਚਕੋਰ ਨਾਲ, ਦੀਵੇ ਦੀ ਬੱਤੀ ਨਾਲ ਅਤੁੱਟ ਪ੍ਰੇਮ ਦੀਆਂ ਝਰਨਾਟਾਂ ਦੁਆਰਾ ਵੀ ਆਪਣੀ ਪ੍ਰੀਤ ਪ੍ਰਗਟਾਈ ਹੈ। ਸ਼੍ਰੋਮਣੀ ਭਗਤ ਰਵਿਦਾਸ ਜੀ ਤਾਂ ਆਪਣੇ ਹਿਰਦੇ ਦੀਆਂ ਡੂੰਘਾਈਆਂ ਤੋਂ ਉਸਦੀ ਯਾਦ ਵਿਚ ਜੁੜਕੇ ਰਾਗ ਸੋਰਠਿ ਦੇ ਇਕ ਸ਼ਬਦ ਵਿਚ ਇਸ ਸਚਾਈ ਤੋਂ ਪਰਦਾ ਚੁੱਕ ਰਹੇ ਹਨ। ਉਹਨਾਂ ਦਾ ਫ਼ੁਰਮਾਨ ਹੈ –

*ਜਉ ਤੁਮ ਗਿਰਿਵਰ, ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ ੧॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥ ੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩॥*
*ਜਹ ਜਹ ਜਾਉ ਤਹਾ ਤੇਰੀ ਸੇਵਾ॥*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ ੪॥*
*ਤੁਮਰੇ ਭਜਨ ਕਟਹਿ ਜਮ ਫਾਂਸਾ॥*
*ਭਗਤਿ ਹੇਤ ਗਾਵੈ ਰਵਿਦਾਸਾ॥ ੫॥*

(ਅੰਗ ੬੫੮-੫੯)

ਪ੍ਰਭੂ ਪ੍ਰੇਮ ਦੀਆਂ ਤੰਦਾਂ ਜਦੋਂ ਇਕ ਵਾਰ ਤਣੀਆਂ ਜਾਂਦੀਆਂ ਹਨ, ਫਿਰ ਤੋੜਨ ਨਾਲ

ਵੀ ਨਹੀਂ ਟੁੱਟਦੀਆਂ। ਪ੍ਰਭੂ ਆਪਣੇ ਪਿਆਰਿਆਂ ਨੂੰ ਕਦੇ ਵੀ ਆਪਣੇ ਤੋਂ ਦੂਰ ਨਹੀਂ ਜਾਣ ਦਿੰਦਾ। ਇਹ ਅਮੋਲਕ ਜੀਵਨ ਵਿਰਲਿਆਂ ਦੇ ਹਿੱਸੇ ਆਉਂਦਾ ਹੈ। ਰਾਗ ਬਿਲਾਵਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ –

*ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥*
*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧਉ ਖਿੰਚ ਤਨੀ॥*

(ਅੰਗ ੮੨੭)

ਜੇਕਰ ਮਨੁੱਖ ਪ੍ਰਭੂ ਨਾਲੋਂ ਵਿਛੜਕੇ ਵੀ ਪ੍ਰਭੂ ਨਾਲ ਪ੍ਰੀਤ ਨਹੀਂ ਕਰਦਾ, ਸੰਸਾਰਿਕ ਮੋਹ ਮਾਇਆ ਵਿਚ ਖੱਚਤ ਰਹਿੰਦਾ ਹੈ ਫਿਰ ਅਜਿਹਾ ਜੀਵਨ ਕਿਸੇ ਕੰਮ ਨਹੀਂ। ਸਿਰੀ ਰਾਗ ਦੀ ਵਾਰ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਸਾਨੂੰ ਸੇਧ ਦੇ ਰਹੇ ਹਨ –

*ਹੋਰੁ ਬਿਰਹਾ ਸਭ ਧਾਤੁ ਹੈ, ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥*
*ਇਹੁ ਮਨੁ ਮਾਇਆ ਮੋਹਿਆ, ਵੇਖਣੁ ਸੁਨਣੁ ਨ ਹੋਇ॥*
*ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥*
*ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ॥*

(ਅੰਗ ੮੩)

ਜਦੋਂ ਰੱਬ ਦੇ ਪਿਆਰਿਆਂ ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਦੇ ਤੀਰ ਵੱਜਦੇ ਹਨ, ਉਦੋਂ ਉਸਦੇ ਮਿਲਾਪ ਦੀ ਪਿਆਸ ਹੋਰ ਵੀ ਪ੍ਰਬਲ ਹੋ ਜਾਂਦੀ ਹੈ। ਰਾਗ ਗੋਂਡ ਵਿਚ ਗੁਰੂ ਸਾਹਿਬ ਫ਼ੁਰਮਾ ਰਹੇ ਹਨ –

*ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ,*
*ਜਿਉ ਤ੍ਰਿਖਾਵੰਤੁ ਬਿਨੁ ਨੀਰ॥ ੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥*

(ਅੰਗ ੮੬੧)

ਇਉਂ ਹਰੀ ਪ੍ਰਭੂ ਦੇ ਪ੍ਰੇਮ ਦਾ ਫਲ ਵਾਹਿਗੁਰੂ ਦੇ ਪ੍ਰੇਮੀ ਭਗਤਾਂ ਨੂੰ ਮਿਲ ਜਾਂਦਾ ਹੈ ਅਤੇ ਉਹਨਾਂ ਦਾ ਆਵਾਗਵਨ/ਦਾ ਚੱਕਰ ਮੁੱਕ ਜਾਂਦਾ ਹੈ। ਜਦੋਂ ਕਦੇ ਪ੍ਰੇਮ ਵਿਚ ਕਮੀ ਆਉਂਦੀ ਹੈ, ਉਦੋਂ ਫਿਰ ਪ੍ਰਭੂ-ਵਿਛੋੜੇ ਦਾ ਦੁੱਖ ਆਪਣੇ ਪ੍ਰੇਮੀ ਨੂੰ ਫਿਰ ਆਪਣੀ ਘੁੰਮਣਘੇਰੀ ਵਿਚ ਫਸਾ ਲੈਂਦਾ ਹੈ। ਇਸ ਘੁੰਮਣਘੇਰੀ ਵਿਚੋਂ ਨਿਕਲਣਾ ਹੋਰ ਵੀ ਕਠਿਨ ਹੈ। ਇਸ ਮਾਰਗ 'ਤੇ ਚਲਦਾ ਪ੍ਰਭੂ-ਪ੍ਰੇਮੀ ਅਕਾਲ ਪੁਰਖ ਵਾਹਿਗੁਰੂ ਦੇ ਦੀਦਾਰ ਕਰਨ ਵਿਚ ਸਫਲ ਹੋ ਜਾਂਦਾ ਹੈ। ਅਸਲ ਵਿਚ ਪ੍ਰਭੂ-ਵਿਛੋੜੇ ਦੀ ਮਿੱਠੀ ਕਸਕ ਹੀ ਪ੍ਰਭੂ-ਮਿਲਾਪ ਲਈ ਬੇਕਰਾਰੀ ਪੈਦਾ ਕਰਦੀ ਹੈ। ਗੁਰੂ ਨਾਨਕ ਸਾਹਿਬ ਇਸ ਮਾਰਗ ਦੇ ਪਾਂਧੀਆਂ ਨੂੰ ਆਪਾ ਸਮਰਪਿਤ ਕਰਨ ਲਈ ਪ੍ਰੇਰ ਰਹੇ ਹਨ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨)

ਇਸ ਸਾਰੀ ਵਿਚਾਰ ਦਾ ਤਤ-ਸਾਰ ਇਹੋ ਹੈ ਕਿ ਮਨੁੱਖ ਨੂੰ ਸੰਸਾਰ ਵਿਚ ਰਹਿੰਦਿਆਂ ਇਸ ਭਵ-ਸਾਗਰ ਨੂੰ ਪਾਰ ਕਰਨ ਲਈ ਪ੍ਰਭੂ-ਪ੍ਰੇਮ ਦੀ ਕਣੀ ਆਪਣੇ ਹਿਰਦੇ ਰੂਪੀ ਘਰ ਵਿਚ ਪੈਦਾ ਕਰਨੀ ਪਵੇਗੀ। ਫਿਰ ਇਹੋ ਅੰਮ੍ਰਿਤ ਨਾਮ ਦੇ ਪ੍ਰੇਮ ਦੀ ਸਵਾਂਤੀ ਬੂੰਦ ਪ੍ਰਭੂ ਸਾਗਰ ਦਾ ਅੰਗ ਬਣ ਜਾਵੇਗੀ। ਅਸੀਂ ਉਸਦੀ ਪ੍ਰੇਮ-ਲੜੀ ਦਾ ਮੋਤੀ ਬਣ ਜਾਵਾਂਗੇ। ਇਸ ਅਵਸਥਾ ਵਿਚ ਵਿਚਰਦਿਆਂ ਉਸ ਦਾ ਪਿਆਰਾ ਇਹ ਕਹਿਣ ਦੇ ਯੋਗ ਹੋ ਜਾਂਦਾ ਹੈ ਕਿ ਹੇ ਵਾਹਿਗੁਰੂ ! ਮੈਂ ਤੈਨੂੰ ਆਪਣੇ ਪ੍ਰੇਮ ਦੀ ਜ਼ੰਜੀਰ ਵਿਚ ਬੰਨ੍ਹ ਲਿਆ ਹੈ। ਜੇ ਹੁਣ ਤੂੰ ਇਸ ਪ੍ਰੇਮ ਬੰਧਨ ਵਿਚੋਂ ਛੁਟ ਕੇ ਦਿਖਾਵੇਂ ਤਾਂ ਤੈਨੂੰ ਜਾਣਾ। ਪ੍ਰੇਮਾ-ਭਗਤੀ ਦੀ ਇਹ ਉੱਚਤਾ, ਇਹ ਗੰਭੀਰਤਾ, ਇਹ ਨਿੱਘ ਸ਼੍ਰੋਮਣੀ ਭਗਤ ਰਵਿਦਾਸ ਜੀ ਵਰਗੇ ਮਹਾਨ ਮਹਾਂਪੁਰਸ਼ਾਂ ਦੇ ਹਿੱਸੇ ਆਉਂਦਾ ਹੈ। ਰਾਗ ਸੋਰਠਿ ਵਿਚ ਉਹਨਾਂ ਦਾ ਫ਼ੁਰਮਾਨ ਹੈ -

*ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ॥*

(ਅੰਗ ੬੫੮)






# ਗੁਰਬਾਣੀ ਵਿਚ ਸਾਚੀ ਪ੍ਰੀਤ ਦਾ ਸੰਕਲਪ

ਗੁਰਮਤਿ ਮਾਰਗ ਪ੍ਰੇਮਾ-ਭਗਤੀ ਤੇ ਸਾਚੀ ਪ੍ਰੀਤ ਦਾ ਮਾਰਗ ਹੈ। ਗੁਰਬਾਣੀ ਦੇ ਰਚਨਹਾਰੇ ਸਾਚੀ ਪ੍ਰੀਤ ਅਤੇ ਪ੍ਰੇਮਾ-ਭਗਤੀ ਨੂੰ ਧਰਮ ਸਤਿ ਦਾ ਸਾਧਨ ਮੰਨਦੇ ਹਨ। ਸਮੁੱਚੇ ਕਰਮ ਕਾਂਡ, ਹਠ, ਯੋਗ, ਗਿਆਨ, ਧਿਆਨ ਨੂੰ ਗੁਰਮਤਿ ਵਿਚ ਕੋਈ ਮਹਾਨਤਾ ਨਹੀਂ ਦਿੱਤੀ ਗਈ, ਸਗੋਂ ਇਹਨਾਂ ਸਾਰੇ ਕਰਮ ਕਾਂਡਾਂ ਨੂੰ ਘਟੀਆ ਕਿਸਮ ਦੇ ਸਾਧਨ ਮੰਨਿਆ ਗਿਆ ਹੈ। ਅਜਿਹੇ ਸਾਰੇ ਸਾਧਨ ਪ੍ਰਭੂ-ਪ੍ਰਾਪਤੀ ਦਾ ਨਹੀਂ, ਸਗੋਂ ਹਉਮੈ ਦਾ ਕਾਰਨ ਹੋ ਨਿਬੜਦੇ ਹਨ। ਇਹਨਾਂ ਸਾਧਨਾਂ ਵਿਚ ਉਲਝਿਆ ਮਨੁੱਖੀ ਮਨ ਹਰ ਗੱਲ ਨੂੰ ਜਿੱਤ ਜਾਂ ਹਾਰ, ਸਫਲਤਾ ਜਾਂ ਅਸਫਲਤਾ ਦੇ ਪੈਮਾਨੇ ਨਾਲ ਮਾਪਦਾ ਹੈ। ਜਿੱਤ ਜਾਂ ਸਫਲਤਾ ਤੋਂ ਹੰਕਾਰ, ਤ੍ਰਿਸ਼ਨਾ ਅਤੇ ਲੋਭ ਦੀ ਉਪਜ ਹੁੰਦੀ ਹੈ। ਅਸਫਲਤਾ ਜਾਂ ਹਾਰ ਤੋਂ ਨਿਰਾਸਤਾ, ਕ੍ਰੋਧ, ਵੈਰ ਭਾਵਨਾ ਵਰਗੀਆਂ ਬੁਰਾਈਆਂ ਜਨਮ ਲੈਂਦੀਆਂ ਹਨ। ਇਸੇ ਚੱਕਰ ਵਿਚ ਫਸਿਆ ਮਨਮੁੱਖ ਪ੍ਰਾਣੀ ਸ਼ਾਂਤ ਅਤੇ ਸੁੱਖੀ ਹੋਣ ਦੀ ਥਾਂ ਭਾਂਤ ਭਾਂਤ ਦੀਆਂ ਆਸਾਂ, ਅੰਦੇਸਿਆਂ ਵਿਚ ਭਟਕਦਾ ਹੋਇਆ ਸਦੀਵਕਾਲ ਦੁੱਖ ਭੋਗਦਾ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਸੁਖਮਨੀ ਵਿਚ ਇਸ ਅਟੱਲ ਸਚਾਈ ਤੋਂ ਸਾਨੂੰ ਜਾਣੂੰ ਕਰਵਾਉਂਦਿਆਂ ਤੀਜੀ ਅਸ਼ਟਪਦੀ ਵਿਚ ਫ਼ੁਰਮਾ ਰਹੇ ਹਨ -

*ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥*
*ਅਨਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥*
*ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥*

(ਅੰਗ ੨੬੫)

ਕਰਮਕਾਂਡੀ ਭਗਤੀ ਦੇ ਮੁਕਾਬਲੇ ਵਿਚ ਸਾਚੀ ਪ੍ਰੀਤ ਜਾਂ ਪ੍ਰੇਮਾ-ਭਗਤੀ ਨੂੰ ਸਹਿਜ ਮਾਰਗ ਜਾਂ ਕੁਦਰਤੀ ਮਾਰਗ ਕਿਹਾ ਜਾ ਸਕਦਾ ਹੈ। ਜਿਥੇ ਕਰਮ ਸਰੀਰਕ ਸਾਧਨਾ ਦਾ ਅਤੇ ਗਿਆਨ ਦਿਮਾਗ਼ੀ ਚਤੁਰਾਈਆਂ ਦਾ ਮਾਰਗ ਹੈ, ਉਥੇ ਪ੍ਰੇਮਾ-ਭਗਤੀ ਸਾਚੀ ਪ੍ਰੀਤ ਦਾ ਮੁੱਖ ਅਧਾਰ ਹੈ। ਸਾਚੀ ਪ੍ਰੀਤ ਪ੍ਰੇਮਾ ਭਗਤੀ ਦੀ ਨੀਂਹ ਉਤੇ ਅਡੋਲ ਖੜਦੀ ਹੈ, ਜੋ ਕੁਦਰਤੀ ਨੇਮ

ਅਨੁਸਾਰ "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ।" ਦਾ ਅਧਾਰ ਹੈ। ਅਸੀਂ ਸਾਰੇ ਇਹ ਗੱਲ ਭਲੀ ਭਾਂਤ ਸਮਝਦੇ ਹਾਂ ਕਿ ਹਰ ਮਨੁੱਖ ਮਾਤਰ ਕੋਲ ਪ੍ਰੇਮ ਭਰਪੂਰ ਹਿਰਦਾ ਹੈ ਅਤੇ ਹਰ ਮਨੁੱਖ ਵਿਚ ਪ੍ਰੇਮ ਦਾ ਵਲਵਲਾ ਵੀ ਹੁੰਦਾ ਹੈ। ਪ੍ਰਭੂ ਪ੍ਰਮਾਤਮਾ ਨੇ ਹਰ ਜੀਵ ਨੂੰ ਪ੍ਰੇਮ ਭਰਪੂਰ ਹਿਰਦਾ ਦਿੱਤਾ ਹੈ, ਇਹ ਕਿਸੇ ਸਾਧਨਾ ਦਾ ਸਿੱਟਾ ਨਹੀਂ, ਬਲਕਿ ਜਮਾਂਦਰੂ ਗੁਣ ਹੈ। ਇਸ ਤੋਂ ਉਲਟ ਕਰਮ ਅਤੇ ਗਿਆਨ ਸਾਧਨਾ ਲਈ ਮਨੁੱਖ ਨੂੰ ਕੋਈ ਨਾ ਕੋਈ ਸਾਧਨ ਕਰਨਾ ਪੈਂਦਾ ਹੈ, ਜਦ ਕਿ ਪ੍ਰੇਮ ਮਨੁੱਖੀ ਹੋਂਦ ਦਾ ਪ੍ਰਤੀਕ ਅਤੇ ਕੁਦਰਤੀ ਅੰਗ ਹੈ। ਮਨੁੱਖ ਮਾਤਰ ਦਾ ਕੰਮ ਕੇਵਲ ਇਤਨਾ ਹੀ ਹੈ ਕਿ ਉਹ ਪ੍ਰੇਮ ਨੂੰ ਠੀਕ ਲੀਹਾਂ ਸਿਰ ਤੋਰੇ। ਸੱਚੇ ਪ੍ਰੇਮ ਨਾਲ ਦੁੱਖਾਂ, ਕਸ਼ਟਾਂ ਅਤੇ ਹੰਕਾਰ ਵਰਗੇ ਦੀਰਘ ਰੋਗ ਤੋਂ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ।

ਇਹੋ ਪ੍ਰੇਮ ਮਾਇਕ ਪਦਾਰਥਾਂ ਦੀ ਕਦੇ ਨਾ ਪੂਰੀ ਹੋਣ ਵਾਲੀ ਸਰਪਟ ਦੌੜ ਵਿਚ ਲੱਗਾ ਹੋਇਆ ਹੈ। ਜੇ ਇਸ ਕਪਟੀ ਮਨ ਨੂੰ ਪਦਾਰਥਕ ਭੁੱਖ ਤੋਂ ਹੋੜਕੇ ਸਹੀ ਮਾਰਗ 'ਤੇ ਲਿਆਂਦਾ ਜਾਵੇ ਤਾਂ ਪ੍ਰੇਮਾ ਭਗਤੀ ਅਤੇ ਸਾਚੀ ਪ੍ਰੀਤ ਦਾ ਜੰਮਣ ਲੱਗ ਸਕਦਾ ਹੈ। ਧ੍ਰੂਅ ਭਗਤ ਵਾਂਗ ਬਚਪਨ ਵਿਚ ਹੀ ਜੇ ਇਸ ਗੱਲ ਦੀ ਸੋਝੀ ਮਨੁੱਖ ਨੂੰ ਦੇ ਦਿੱਤੀ ਜਾਵੇ ਤਾਂ ਭਗਤੀ ਭਾਵਨਾ ਪੈਦਾ ਹੋ ਸਕਦੀ ਹੈ। ਹੁਣ ਜੇ ਉਹ ਸੱਚਾ ਪ੍ਰਭੂ ਹੀ ਪੱਕਾ ਮਿੱਤਰ ਬਣ ਗਿਆ ਤਾਂ ਦੁਨਿਆਵੀ ਲੋਕਾਚਾਰ ਤਾਂ ਬਹੁਤ ਪਿੱਛੇ ਰਹਿ ਜਾਂਦਾ ਹੈ। ਰਾਗ ਗਉੜੀ ਦਾ ਇਹ ਫ਼ੁਰਮਾਨ ਸਾਡੀ ਅਗਵਾਈ ਕਰਦਾ ਹੈ-

*ਜਾ ਕਾ ਮੀਤੁ ਸਾਜਨੁ ਹੈ ਸਮੀਆ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ॥ ੧॥*
*ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ॥ ੧॥ ਰਹਾਉ॥*
(ਅੰਗ ੧੯੬)

ਰਾਗ ਆਸਾ ਵਿਚ ਵੀ ਹੁਕਮ ਹੈ -
*ਪ੍ਰਭ ਕੀ ਪ੍ਰੀਤਿ ਸਦਾ ਸਦਾ ਸੁਖੁ ਹੋਇ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥*
*ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ॥*
(ਅੰਗ ੩੯੧)

ਜਿੰਨੇ ਕਰਮਕਾਂਡ ਹੰਕਾਰ ਦੇ ਝੂਠੇ ਆਸਰੇ ਨਾਲ ਅਸੀਂ ਕਰਦੇ ਹਾਂ, ਉਹਨਾਂ ਨਾਲ ਹਉਮੈ ਦਾ ਅਫਾਰਾ ਹੋਰ ਵਧੀ ਜਾਂਦਾ ਹੈ। ਜੇ ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ ਨਾਮ ਹਉਮੈ ਵਿਚ ਗਲਤਾਨ ਹਿਰਦੇ ਨਾਲ ਜਪਿਆ ਜਾਵੇ ਤਾਂ ਅਜਿਹਾ ਸ਼ੁਭ ਕਰਮ ਵੀ ਬੇਕਾਰ ਹੈ ਕਿਉਂਕਿ ਪ੍ਰੇਮਾ ਭਗਤੀ ਤੋਂ ਬਿਨਾਂ ਪ੍ਰਭੂ ਕਦੇ ਵੀ ਨਹੀਂ ਰੀਝਦਾ। ਗਉੜੀ ਬਾਵਨ ਅੱਖਰੀ ਵਿਚ ਗੁਰੂ ਸਾਹਿਬ ਅਜਿਹੀ ਸੋਝੀ ਦੇ ਰਹੇ ਹਨ-

*ਹਉ ਹਉ ਕਰਤੇ ਕਰਮ ਰਤ, ਤਾ ਕੋ ਭਾਰੁ ਅਫਾਰ॥*
*ਪ੍ਰੀਤਿ ਨਹੀ ਜਉ ਨਾਮ ਸਿਉ, ਤਉ ਏਊ ਕਰਮ ਬਿਕਾਰ॥* (ਅੰਗ ੨੫੨)

ਰੱਬੀ ਪ੍ਰੇਮ ਰੂਪੀ ਬਰਕਤ ਦੀ ਪ੍ਰਾਪਤੀ ਹੁੰਦੀ ਹੀ ਤਦੋਂ ਹੈ, ਜਦੋਂ ਹਿਰਦਾ ਉਸਦੇ ਪ੍ਰੇਮ ਵਿਚ ਪੂਰੀ ਤਰ੍ਹਾਂ ਗੜੂੰਦ ਹੋ ਜਾਵੇ। ਮਨ ਵਿਚ ਹੋਰ ਅਤੇ ਮੂੰਹ ਵਿਚ ਹੋਰ, ਇਹ ਸੰਸਾਰੀ ਝੂਠੀ ਰੀਤ ਤਾਂ ਹੋ ਸਕਦੀ ਹੈ, ਪਰ ਰੱਬੀ ਪ੍ਰੇਮ ਦੇ ਰਾਹ ਵਿਚ ਇਹ ਗੱਲ ਬਿਲਕੁਲ ਮਨਜ਼ੂਰ ਨਹੀਂ। ਸੁੱਚੇ ਹਿਰਦੇ ਨਾਲ ਹੀ ਪ੍ਰਭੂ ਨੂੰ ਮਿਲਿਆ ਜਾ ਸਕਦਾ ਹੈ। ਪ੍ਰਭੂ ਦਰ ਉੱਤੇ ਅਜਿਹੇ ਰੱਤੇ ਹੋਏ ਪ੍ਰਭੂ-ਪਿਆਰਿਆਂ ਨੂੰ ਸੱਚੀ ਦਰਗਾਹ ਦੇ ਸਹੀ ਹੱਕਦਾਰ ਮੰਨਿਆ ਗਿਆ ਹੈ। ਦੂਜੇ ਪਾਸੇ *"ਅੰਦਰਹੁ ਝੂਠੇ ਪੈਜ ਬਾਹਰਿ"* ਅਤੇ *"ਜੀਅਹੁ ਮੈਲੇ ਬਾਹਰਹੁ ਨਿਰਮਲ"* ਵਾਲਿਆਂ ਨੂੰ ਝੂਠੇ ਤੇ ਪਾਖੰਡੀ ਦੱਸਿਆ ਗਿਆ ਹੈ। ਅਜਿਹੇ ਦੋ ਬੇੜੀਆਂ ਵਿਚ ਸਵਾਰ ਮਨਮੁੱਖਾਂ ਨੂੰ ਗੁਰਬਾਣੀ ਨੇ "ਛੋਡੀਲੇ ਪਾਖੰਡਾਂ" ਦੀ ਚਿਤਾਵਨੀ ਵੀ ਦਿੱਤੀ ਹੈ। ਰਾਗ ਆਸਾ ਵਿਚ ਸ਼ੇਖ਼ ਫ਼ਰੀਦ ਜੀ ਦਾ ਹੁਕਮ ਹੈ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ ੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥*

(ਅੰਗ ੪੮੮)

ਪ੍ਰੇਮ ਨਾਲ ਬਾਣੀ ਪੜ੍ਹਨੀ, ਨਾਮ ਜਪਣਾ, ਸੇਵਾ ਕਰਨੀ ਪ੍ਰੇਮਾ ਭਗਤੀ ਦੇ ਮੁੱਖ ਕਰਮ ਹਨ। ਪਰ ਜਦੋਂ ਕਦੇ ਬਾਣੀ ਪੜ੍ਹਨਾ, ਨਾਮ ਜਪਣਾ ਤੇ ਸੇਵਾ ਕਰਨੀ ਦਿਖਾਵਾ ਬਣ ਜਾਵੇ ਤਾਂ ਇਹ ਹਿਰਦਾ ਪ੍ਰੇਮ ਤੋਂ ਸੱਖਣਾ ਹੋ ਜਾਂਦਾ ਹੈ। ਫਿਰ ਇਹੋ ਕੰਮ ਫੋਕਟ ਕਰਮ ਬਣ ਜਾਂਦਾ ਹੈ। ਪ੍ਰੇਮਾ ਭਗਤੀ ਤੇ ਸਾਚੀ ਪ੍ਰੀਤ ਪ੍ਰਭੂ ਦੇ ਭੈ ਵਿਚ ਰਹਿੰਦਿਆਂ ਹੀ ਹੁੰਦੀ ਹੈ। ਆਮ ਲੋਕ ਮਾਦਾ-ਪ੍ਰਸਤੀ ਦੀ ਲਪੇਟ ਵਿਚ ਸੁੱਖਾਂ ਦੀ ਖ਼ਾਤਰ ਇਸ ਦੌੜ ਵਿਚ ਲੱਗ ਜਾਂਦੇ ਹਨ। ਅਜਿਹੇ ਸੁੱਖਾਂ ਨੂੰ ਗੁਰਬਾਣੀ ਵਿਚ ਮਾਇਆਧਾਰੀ ਪ੍ਰਵਿਰਤੀ ਆਖਿਆ ਗਿਆ ਹੈ। ਆਮ ਦੇਖਣ ਵਿਚ ਆਉਂਦਾ ਹੈ, ਅਸੀਂ ਸੰਸਾਰਿਕ ਕੰਮਾਂ ਵਿਚ ਵਧੇਰੇ ਸਮਾਂ ਦੇ ਸਕਦੇ ਹਾਂ ਅਤੇ ਦਿੰਦੇ ਵੀ ਹਾਂ, ਪਰ ਨਾਮ ਸਿਮਰਨ ਲਈ ਸਮਾਂ ਕੱਢਣਾ ਸਾਡੇ ਲਈ ਔਖਾ ਹੈ। ਇਸੇ ਕਾਰਨ ਪਦਾਰਥਕ ਦੌੜ ਵਿਚ ਲੱਗੇ ਮਨੁੱਖ ਦੀ ਪਿਆਰੇ ਪ੍ਰਭੂ ਨਾਲੋਂ ਦੂਰੀ ਵਧ ਰਹੀ ਹੈ। ਵਾਹਿਗੁਰੂ ਦੇ ਦਰਸ਼ਨਾਂ ਦੀ ਭੁੱਖ ਉਸੇ ਨੂੰ ਲੱਗਦੀ ਹੈ, ਜੋ ਮਾਇਕ ਪਦਾਰਥਾਂ ਦੀ ਭੁੱਖ ਤੋਂ ਉਪਰ ਉਠ ਜਾਂਦੇ ਹਨ। ਅਜਿਹੇ ਮਨੁੱਖ ਭਾਵੇਂ ਬਾਹਰੋਂ ਨਿਮਾਣੇ, ਗ਼ਰੀਬੜੇ ਤੇ ਸਾਦੇ ਪ੍ਰਤੀਤ ਹੁੰਦੇ ਹਨ, ਪਰ ਅਜਿਹੇ ਵਿਅਕਤੀ ਸਾਚੀ ਪ੍ਰੀਤ ਸਦਕਾ ਸਾਈਂ ਨਾਲ ਜੁੜੇ ਹੁੰਦੇ ਹਨ। ਅਜਿਹੇ ਗੁਰਮੁਖ ਦੇ ਹਿਰਦੇ ਸਚਮੁੱਚ ਰੇਸ਼ਮ ਵਾਂਗ ਕੋਮਲ, ਨਰਮ ਤੇ ਕੂਲੇ ਹੁੰਦੇ ਹਨ। ਗੁਰੂ ਨਾਨਕ ਸਾਹਿਬ ਆਸਾ ਦੀ ਵਾਰ ਵਿਚ ਇਸ ਪ੍ਰਥਾਇ ਫੁਰਮਾਉਂਦੇ ਹਨ-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ, ਦੇਖਨ੍ਹੇ ਵੀਚਾਰਿ॥* (ਅੰਗ ੪੭੩)

ਸੱਚੇ ਪ੍ਰਭੂ ਦੀ ਹੋਂਦ ਤੋਂ ਮੁਨਕਰ ਹੋ ਕੇ ਜਿਉਂ ਜਿਉਂ ਮਨੁੱਖ ਸੰਸਾਰੀ ਕੰਮ ਧੰਧਿਆਂ ਦੀ ਜਕੜ ਵਿਚ ਫਸਦਾ ਹੈ ਅਤੇ ਜਿਉਂ ਜਿਉਂ ਦੁਨੀਆਂ ਦੇ ਲੋਕਾਂ ਨੂੰ ਖੁਸ਼ ਕਰਨ ਲਈ ਲੋਕਾਚਾਰ ਕਰਦਾ ਹੈ, ਤਿਉਂ ਤਿਉਂ ਉਸਦਾ ਡਰ ਤੇ ਭੈਅ ਵਧਦਾ ਜਾਂਦਾ ਹੈ। ਨਤੀਜੇ ਵਜੋਂ ਨਿਰਭਉ ਪ੍ਰਭੂ ਨੂੰ ਛੱਡਕੇ ਭੈਅ ਦੇ ਡੂੰਘੇ ਸਮੁੰਦਰ ਵਿਚ ਗੋਤੇ ਖਾਂਦਾ ਹੈ। ਪਰ ਜਿਹੜੇ ਪ੍ਰਭੂ ਪ੍ਰੇਮ ਵਿਚ ਜੁੜੇ ਜਗਿਆਸੂ ਇਕ ਵਾਰ ਵਾਹਿਗੁਰੂ ਨਾਲ ਸੱਚੀ ਪ੍ਰੀਤ ਬਣਾ ਲੈਂਦੇ ਹਨ, ਉਹ ਸੰਸਾਰ ਸਮੁੰਦਰ ਨੂੰ ਤੈਰਨ ਦੇ ਯੋਗ ਹੋ ਜਾਂਦੇ ਹਨ।

ਅਜਿਹੇ ਪ੍ਰਭੂ ਰੰਗ ਵਿਚ ਰੰਗੇ ਹੋਏ ਭਲੇ ਪੁਰਸ਼ਾਂ ਨੂੰ ਹਰ ਥਾਂ ਸੱਚੇ ਵਾਹਿਗੁਰੂ ਦੀ ਹੋਂਦ ਦਾ ਪ੍ਰਕਾਸ਼ ਨਜ਼ਰ ਆਉਂਦਾ ਹੈ। ਇਹ ਪਦਾਰਥਕ ਸੁੱਖ ਅਤੇ ਸੰਸਾਰਿਕ ਮਾਇਆ ਉਹਨਾਂ ਨੂੰ ਛਲ ਨਹੀਂ ਸਕਦੀ। ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਇਆਲਾ ਜੀ ਇਸੇ ਲੜੀ ਦੇ ਸੁੱਚੇ ਮੋਤੀ ਹਨ। ਇਹ ਪ੍ਰਭੂ ਰੰਗ ਵਿਚ ਰੱਤੇ ਨੌਵੇਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸਨਮੁੱਖ ਸ਼ਹੀਦ ਹੋ ਗਏ। ਵਾਰਾਂ ਤੋਂ ਵਧੀਕ ਸਲੋਕਾਂ ਵਿਚ ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ, ਜਿਨ੍ਾ ਕਾਰਿ ਨ ਆਈ॥*

(ਅੰਗ ੧੪੨੫)

ਉਸ ਸੱਚੇ ਵਾਹਿਗੁਰੂ ਦੀ 'ਕ੍ਰਿਪਾ ਦ੍ਰਿਸ਼ਟੀ' ਤੇ 'ਨਦਰਿ' ਸਦਕਾ ਹੀ ਇਹ ਪ੍ਰੇਮ ਦਾ ਮਾਰਗ ਤਹਿ ਹੋ ਸਕਦਾ ਹੈ। ਰਾਗ ਮਾਰੂ ਵਿਚ ਸੇਵਾ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਆਪੇ ਮੇਲੇ ਆਪਿ ਮਿਲਾਏ॥ ਆਪਣਾ ਪਿਆਰੁ ਆਪੇ ਲਾਏ॥*
*ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ॥*

(ਅੰਗ ੧੦੧੬)

ਜਿਨ੍ਹਾਂ ਪ੍ਰਭੂ ਪਿਆਰਿਆਂ ਨੇ ਸਤਿਗੁਰੂ ਸਾਹਿਬਾਨ ਵਿਚ ਪਾਰਬ੍ਰਹਮ ਦੇ ਪ੍ਰਤੱਖ ਦਰਸ਼ਨ ਕੀਤੇ, ਉਹਨਾਂ ਨੂੰ ਸਾਈਂ ਦੀ ਪਹਿਚਾਣ ਹੋ ਗਈ। ਇਸੇ ਪ੍ਰੇਮ ਠਗਉਰੀ ਸਦਕਾ ਹੀ ਉਹਨਾਂ ਨੂੰ ਨਾਮ ਰਸ ਦੀ ਪ੍ਰਾਪਤੀ ਹੋਈ। ਇਹੋ ਪ੍ਰੇਮ ਰਸ ਕੁਦਰਤ ਦੀ ਅਮੋਲਕ ਦਾਤ ਹੈ। ਰਾਗ ਜੈਤਸਰੀ ਵਿਚ ਗੁਰੂ ਸਾਹਿਬ ਦਾ ਫ਼ੁਰਮਾਨ ਹੈ -

*ਪ੍ਰੇਮ ਠਗਉਰੀ ਜਿਨ ਕਉ ਪਾਈ, ਤਿਸ ਰਸੁ ਪੀਅਉ ਭਾਰੀ॥*
*ਤਾ ਕੀ ਕੀਮਤਿ ਕਹਣੁ ਨ ਜਾਈ, ਕੁਦਰਤਿ ਕਵਨ ਹਮ੍ਾਰੀ॥*

(ਅੰਗ ੭੦੨)

ਜਿਸਦੇ ਉੱਤੇ ਉਸ ਪ੍ਰਭੂ ਦੀ ਰਹਿਮਤ ਨਹੀਂ ਹੋਈ, ਉਹ ਉਸ ਪ੍ਰੀਤਮ ਦੀ ਸਾਰ ਨਹੀਂ ਜਾਣ ਸਕਦਾ। ਸਾਧਾਰਨ ਮਨੁੱਖ ਸੰਸਾਰਿਕ ਸੁੱਖਾਂ ਵਿਚ ਉਲਝਿਆ ਦੁਨਿਆਵੀ ਰਿਸ਼ਤਿਆਂ ਦੇ ਪਿਆਰ ਨੂੰ ਸੱਚਾ ਤੇ ਥਿਰ ਰਹਿਣ ਵਾਲਾ ਸਮਝੀ ਬੈਠਾ ਹੈ। ਸੰਸਾਰਕ ਲੋਕਾਂ ਦੇ ਮਿਲਾਪ ਤੇ ਵਿਛੋੜੇ ਮਨੁੱਖ ਅਤੇ ਸੱਚੇ ਪ੍ਰਭੂ ਦੇ ਅੰਤਰ ਨੂੰ ਹੋਰ ਵਧਾ ਰਹੇ ਹਨ। ਸਿਰੀ ਰਾਗ ਦੀ ਵਾਰ ਵਿਚ ਚੌਥੇ ਸਤਿਗੁਰੂ ਰਾਮਦਾਸ ਜੀ ਦਾ ਹੁਕਮ ਹੈ -

*ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥*
*ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥*
*ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥*
*ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ॥ ੨॥*

(ਅੰਗ ੮੩)

ਜਿਸ ਪ੍ਰਾਣੀ ਉਪਰ ਕਰਤਾ ਪੁਰਖ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਫਿਰ ਉਹ ਉਸਦੀ ਹੁਕਮ ਦੀ ਕਾਰ ਹੀ ਕਰਦਾ ਹੈ। ਅਜਿਹੇ ਬਖ਼ਸ਼ੇ ਹੋਏ ਜਗਿਆਸੂ ਉਸਦੇ ਦਰਸ਼ਨਾਂ ਤੋਂ ਬਿਨਾਂ ਜੀਵਨ ਨੂੰ ਅਧੂਰਾ ਸਮਝਦੇ ਹਨ। ਗੁਰਬਾਣੀ ਦਾ ਹੁਕਮ ਹੈ -

*ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ॥*
*ਨਾਨਕ ਮਿਲੇ ਸੁਭਾਇ, ਗੁਰਮੁਖਿ ਇਹੁ ਮਨੁ ਰਹਸੀਐ॥*

(ਅੰਗ ੧੪੨੨)

ਜੋ ਸਹੀ ਅਰਥਾਂ ਵਿਚ ਉਸ ਪਿਆਰੇ ਨਾਲ ਪ੍ਰੀਤ ਪਾ ਲੈਂਦੇ ਹਨ, ਉਹ ਉਸਦੇ ਰੰਗ ਵਿਚ ਰੰਗੇ ਜਾਂਦੇ ਹਨ। ਉਹਨਾਂ ਨੂੰ ਉਸ ਵਾਹਿਗੁਰੂ ਦੀ ਸਾਜੀ ਨਿਵਾਜੀ ਹਰ ਸ਼ੈਅ ਚੰਗੀ ਲੱਗਦੀ ਹੈ। ਹਰ ਸ਼ੈਅ ਵਿਚੋਂ ਉਸ ਪ੍ਰਭੂ ਦੇ ਸੱਚੇ ਪਿਆਰ ਦੀ ਖ਼ੁਸ਼ਬੂ ਆਉਂਦੀ ਮਹਿਸੂਸ ਹੁੰਦੀ ਹੈ। ਉਹ ਅਜਿਹੇ ਪ੍ਰੇਮ ਦੀ ਡੋਰੀ ਨਾਲ ਬੱਝ ਜਾਂਦੇ ਹਨ, ਜੋ ਤੋੜਿਆਂ ਟੁੱਟਦੀ ਨਹੀਂ। ਬਿਲਾਵਲ ਰਾਗ ਵਿਚ ਬਾਣੀ ਦੇ ਬੋਹਿਥ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਮੂ ਲਾਲਨ ਸਿਉ ਪ੍ਰੀਤ ਬਨੀ॥ ਰਹਾਉ॥*
*ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧਉ ਖਿੰਚ ਤਨੀ॥*

(ਅੰਗ ੮੨੭)

ਪ੍ਰਭੂ ਪਿਆਰਿਆਂ ਦੇ ਤਨ ਜਾਂ ਸਰੀਰ ਨੂੰ ਕਸ਼ਟ ਦੇਣ ਨਾਲ ਉਹਨਾਂ ਨੂੰ ਦੁੱਖ ਨਹੀਂ ਪੋਹਦਾ। ਜੇ ਕੋਈ ਅਜਿਹੇ ਪ੍ਰਭੂ ਨਾਲ ਜੁੜੇ ਪ੍ਰੀਤਵਾਨ ਪਾਸੋਂ ਉਸ ਪਿਆਰੇ ਪ੍ਰੀਤਮ ਦੀ ਪ੍ਰੀਤ ਨੂੰ ਖੋਹ ਲੈਣ ਦਾ ਯਤਨ ਕਰੇ ਤਾਂ ਅਜਿਹਾ ਪ੍ਰਭੂ ਪਿਆਰਾ ਇਸ ਹਾਲਤ ਵਿਚ ਮੌਤ ਨੂੰ

ਤਰਜੀਹ ਦਿੰਦਾ ਹੈ। ਸ਼੍ਰੋਮਣੀ ਭਗਤ ਕਬੀਰ ਜੀ ਇਸ ਪ੍ਰੇਮ ਦਾ ਪ੍ਰਗਟਾਵਾ ਕਰਦੇ ਹੋਏ ਫ਼ੁਰਮਾ ਰਹੇ ਹਨ -

*ਕਰਵਤੁ ਭਲਾ ਨ ਕਰਵਟ ਤੇਰੀ॥ ਲਾਗੁ ਗਲੇ ਸੁਨੁ ਬਿਨਤੀ ਮੇਰੀ॥ ੧॥*
*ਹਉ ਵਾਰੀ ਮੁਖਿ ਫੇਰਿ ਪਿਆਰੇ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥ ੧॥ ਰਹਾਉ॥*
*ਜਉ ਤਨੁ ਚੀਰਹਿ ਅੰਗੁ ਨ ਮੋਰਉ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥ ੨॥*

(ਅੰਗ ੪੮੪)

ਆਪਣੇ ਸਰੀਰਕ ਮੋਹ ਤੇ ਪਰਿਵਾਰਕ ਮੋਹ ਤੋਂ ਉਪਰ ਉਠਕੇ ਪ੍ਰਭੂ ਪਿਆਰੇ ਨਿਰੰਕਾਰ ਨਾਲ ਇਕ ਮਿਕ ਹੋ ਜਾਂਦੇ ਹਨ। ਜਿਵੇਂ ਇਕ ਮਛਲੀ ਪਾਣੀ ਤੋਂ ਬਿਨਾਂ ਤੜਫਦੀ ਹੈ, ਕਿਉਂਕਿ ਪਾਣੀ ਉਸਦਾ ਜੀਵਨ ਅਧਾਰ ਹੈ। ਜਿੰਨਾ ਪਾਣੀ ਜ਼ਿਆਦਾ ਹੋਵੇਗਾ, ਉੱਨਾ ਹੀ ਉਸਦਾ ਤਨ ਮਨ ਸੁਖੀ ਹੋਵੇਗਾ। ਪ੍ਰਭੂ ਨਾਲੋਂ ਵਿਛੜੇ ਪ੍ਰਭੂ ਪਿਆਰੇ ਦੀ ਅਜਿਹੀ ਹਾਲਤ ਹੋ ਜਾਂਦੀ ਹੈ। ਜਿਵੇਂ ਬਹੁਤ ਬਾਰਿਸ਼ ਹੋਣ ਨਾਲ ਭਾਵੇਂ ਸਾਰੀ ਧਰਤੀ ਪਾਣੀ-ਪਾਣੀ ਕਿਉਂ ਨਾ ਹੋ ਜਾਵੇ, ਪਰ ਜੇ ਚਾਤ੍ਰਿਕ ਦੇ ਮੂੰਹ ਵਿਚ ਇਕ ਸਵਾਂਤੀ ਬੂੰਦ ਨਹੀਂ ਪੈਂਦੀ, ਤਾਂ ਇਹ ਸਾਰਾ ਪਾਣੀ ਤੇ ਉਸਤੋਂ ਪੈਦਾ ਹੋਈ ਹਰਿਆਵਲ ਉਸਦੇ ਕਿਸੇ ਕੰਮ ਨਹੀਂ ਆਉਂਦੀ। ਸਿਰੀ ਰਾਗ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਇਸ ਸੱਚੀ ਪ੍ਰੀਤ ਦਾ ਵਰਨਣ ਕਰਦੇ ਹੋਏ ਫ਼ੁਰਮਾਉਂਦੇ ਹਨ -

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛੁਲੀ ਨੀਰ॥*
*ਜਿਉ ਅਧਿਕਉ ਤਿਉ ਸੁਖੁ ਘਣੋ, ਮਨਿ ਤਨਿ ਸਾਂਤਿ ਸਰੀਰ॥*
*ਬਿਨੁ ਜਲ ਘੜੀ ਨ ਜੀਵਈ, ਪ੍ਰਭੁ ਜਾਣੈ ਅਭ ਪੀਰ॥ ੨॥*
*ਰੇ ਮਨ ਐਸੀ ਹਰ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥*
*ਸਰ ਭਰਿ ਥਲ ਹਰੀਆਵਲੇ, ਇਕ ਬੂੰਦ ਨ ਪਵਈ ਕੇਹ॥*
*ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥ ੩॥*

(ਅੰਗ ੬੦)

ਜਿਨ੍ਹਾਂ ਰੱਬੀ ਪਿਆਰਿਆਂ ਦੇ ਅੰਦਰ ਸਾਈਂ ਦੇ ਦਰਸ਼ਨਾਂ ਦੀ ਸਿੱਕ ਹੈ, ਉਹ ਉਸ ਸੱਚੇ ਪ੍ਰਭੂ ਦੇ ਰੰਗ ਵਿਚ ਮਸਤ ਰਹਿੰਦੇ ਹਨ। ਇਸ ਸਾਂਝੀ ਪ੍ਰੀਤ ਦੀ ਕੋਈ ਨਿਸ਼ਚਿਤ ਸੀਮਾ ਨਹੀਂ। ਕੁਦਰਤ ਵਿਚ ਰਮਿਆ ਕਾਦਰ ਆਪਣੇ ਪ੍ਰੇਮੀਆਂ ਲਈ ਕਦੇ ਬਨਸਪਤੀ ਦੇ ਰੰਗਾਂ ਵਿਚ ਰੰਗਿਆ ਸੁੰਦਰ ਪਰਬਤ, ਕਦੇ ਸੀਤਲਤਾ ਤੇ ਰੋਸ਼ਨੀ ਦਾ ਸੋਮਾ ਚੰਦਰਮਾ, ਕਦੇ ਹਨੇਰੇ ਵਿਚ ਅਗਵਾਈ ਦੇਣ ਵਾਲਾ ਦੀਵਾ ਅਤੇ ਕਦੇ ਕਸ਼ਟਾਂ ਤੇ ਦੁੱਖਾਂ ਦਾ ਨਿਵਾਰਕ ਤੀਰਥ ਅਸਥਾਨ ਦੇ ਸਮਾਨ ਹੈ। ਪ੍ਰਭੂ ਪਿਆਰੇ ਉਸ ਸੁੰਦਰ ਪਰਬਤ 'ਤੇ ਨਿਵਾਸ ਕਰਨ ਵਾਲੇ ਮੋਰ ਦੀ ਨਿਆਈਂ, ਕਦੇ ਚੰਦਰਮਾ ਲਈ ਤੜਫਦੇ ਚਕੋਰ ਦੀ ਨਿਆਈਂ, ਕਦੇ ਦੀਵੇ ਵਿਚ ਸੜਨ

ਵਾਲੀ ਬੱਤੀ ਵਾਂਗ ਅਤੇ ਕਦੇ ਤੀਰਥ ਅਸਥਾਨ ਦੇ ਦਰਸ਼ਨ ਅਭਿਲਾਸ਼ੀ ਤੀਰਥ ਯਾਤਰੀ ਦੇ ਸਮਾਨ ਸੱਚੇ ਵਾਹਿਗੁਰੂ ਨੂੰ ਪਿਆਰ ਕਰਦੇ ਹਨ। ਜਦੋਂ ਅਜਿਹੀ ਸਥਿਤੀ ਬਣ ਜਾਂਦੀ ਹੈ, ਤਾਂ ਸੰਸਾਰਿਕ ਮੋਹ ਦੀ ਖਿੱਚ ਆਪਣੇ ਆਪ ਖ਼ਤਮ ਹੋ ਜਾਂਦੀ ਹੈ। ਰੱਬੀ ਪਿਆਰਿਆਂ ਲਈ ਹੁਣ ਸਿਰਫ਼ ਇਕੋ ਗੱਲ ਬਾਕੀ ਰਹਿ ਜਾਂਦੀ ਹੈ ਕਿ ਹੇ ਪ੍ਰਭੂ ! ਤੂੰ ਮੇਰੇ ਨਾਲੋਂ ਆਪਣੀ ਰਹਿਮਤ ਵਾਲਾ ਪਿਆਰ ਨਾ ਤੋੜੀਂ ਤਾਂ ਮੈਂ ਵੀ ਨਹੀਂ ਤੋੜਾਂਗਾ। ਅਜਿਹੀ ਜੋਦੜੀ ਰਾਗ ਸੋਰਠਿ ਵਿਚ ਭਗਤ ਰਵਿਦਾਸ ਜੀ ਕਰ ਰਹੇ ਹਨ –

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ ੧ ॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥ ੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩॥*

(ਅੰਗ ੬੫੮-੫੯)






# ਕਉਨ ਭਲੇ ਕੋ ਮੰਦੇ

ਸੰਸਾਰ ਦੇ ਸਮੂਹ ਧਰਮਾਂ ਦੇ ਬਾਨੀਆਂ ਤੇ ਸੰਚਾਲਕਾਂ ਨੇ ਸਮੁੱਚੀ ਇਨਸਾਨੀਅਤ ਨੂੰ ਬਰਾਬਰਤਾ, ਰੱਬੀ ਏਕਤਾ ਤੇ ਮਨੁੱਖੀ ਏਕਤਾ ਦਾ ਸੁਨੇਹਾ ਦਿੱਤਾ ਹੈ। ਇਸੇ ਲਈ ਇਸ ਧਰਤੀ 'ਤੇ ਪੈਦਾ ਹੋਏ ਕਿਸੇ ਵੀ ਮਨੁੱਖ ਨੂੰ ਭਲਾ ਜਾਂ ਬੁਰਾ ਕਹਿਣ ਤੋਂ ਪਹਿਲਾਂ ਇਹ ਜਾਨਣਾ ਜ਼ਰੂਰੀ ਹੈ ਕਿ ਹਰ ਜੀਵ ਉਸ ਜੋਤ ਸਰੂਪ ਪ੍ਰਮਾਤਮਾ ਦਾ ਨੂਰ ਹੈ। ਇਸ ਸਾਰੀ ਰਚਨਾ ਦਾ ਰਚਨਹਾਰ ਇਕੋ ਪ੍ਰਮਾਤਮਾ ਹੈ ਤੇ ਉਹ ਪਰਵਰਦਗਾਰ ਸਾਰਿਆਂ ਵਿਚ ਵਸਦਾ ਹੈ। ਹਰ ਇਕ ਮਨੁੱਖ ਦਾ ਹਿਰਦਾ ਅਨਮੋਲ ਮੋਤੀਆਂ ਦੀ ਤਰ੍ਹਾਂ ਹੈ। ਹਰ ਹਿਰਦੇ ਵਿਚ ਉਸ ਖ਼ਾਲਕ ਅਥਵਾ ਖ਼ੁਦਾ ਦਾ ਘਰ ਹੈ। ਗੁਰਬਾਣੀ ਦੇ ਰਚਨਹਾਰਿਆਂ ਨੇ ਇਸ ਅਟੱਲ ਸੱਚਾਈ ਨੂੰ ਆਪਣੀ-ਆਪਣੀ ਰਚਨਾ ਵਿਚ ਥਾਂ ਪੁਰ ਥਾਂ ਬਿਨਾਂ ਝਿਜਕ ਦੇ ਪ੍ਰਵਾਨ ਕੀਤਾ ਹੈ। ਪੰਜਾਬ ਦੀ ਧਰਤੀ 'ਤੇ ਪੈਦਾ ਹੋਏ ਸ਼੍ਰੋਮਣੀ ਭਗਤ ਬਾਬਾ ਫ਼ਰੀਦ ਜੀ ਨੇ ਆਪਣੇ ਇਕ ਸਲੋਕ ਵਿਚ ਇਸ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਹੈ-

*ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

(ਅੰਗ ੧੩੮੧)

ਇਸੇ ਵਿਚਾਰ ਨੂੰ ਹੋਰ ਵਧੇਰੇ ਸਪਸ਼ਟ ਕਰਦੇ ਹੋਏ ਬਾਬਾ ਫ਼ਰੀਦ ਜੀ ਫ਼ੁਰਮਾਉਂਦੇ ਹਨ -

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥* (ਅੰਗ ੧੩੮੪)

ਅਕਾਲਪੁਰਖ ਵਾਹਿਗੁਰੂ ਸਰਬ-ਵਿਆਪਕ ਹੈ। ਘਟ-ਘਟ ਵਿਚ ਸਮਾਇਆ ਹੋਇਆ ਹੈ। ਫਿਰ ਅਸੀਂ ਭਲਾ ਜਾਂ ਬੁਰਾ ਕਿਸਨੂੰ ਆਖ ਸਕਦੇ ਹਾਂ। ਉਹ ਪਰਮ-ਪਿਤਾ ਪ੍ਰਮਾਤਮਾ ਸਾਡੀਆਂ ਸਾਰੀਆਂ ਲੋੜਾਂ ਦੀ ਪੂਰਤੀ ਕਰਦਾ ਹੈ। ਅਸੀਂ ਸੰਸਾਰਿਕ ਮੋਹ ਮਾਇਆ ਵਿਚ ਫਸੇ ਇਸ ਸਚਾਈ ਨੂੰ ਸਮਝ ਨਹੀਂ ਸਕੇ। ਰਾਗ ਆਸਾ ਵਿਚ ਭਗਤ ਨਾਮਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ ੧ ॥*

*ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥ ੧॥ ਰਹਾਉ॥*
(ਅੰਗ ੪੮੫)

ਅੱਜ ਸੰਸਾਰ ਦੀ ਸਭ ਤੋਂ ਵੱਡੀ ਲੋੜ ਇਸ ਗੱਲ ਨੂੰ ਅਨੁਭਵ ਕਰਨ ਦੀ ਹੈ ਕਿ ਸਾਰੀ ਮਨੁੱਖ ਜਾਤੀ ਇਕੋ ਹੀ ਹੈ। ਕੋਈ ਚੰਗਾ ਜਾਂ ਮੰਦਾ ਨਹੀਂ। ਸਾਰੀ ਲੁਕਾਈ ਵਿਚ ਇਕੋ ਜਿਹਾ ਦਿਲ ਧੜਕਦਾ ਹੈ। ਸਾਰੀ ਇਨਸਾਨੀਅਤ ਦੇ ਦੁੱਖ, ਦਰਦ ਤੇ ਲੋੜਾਂ ਇਕੋ ਜਿਹੀਆਂ ਹਨ। ਰੰਗ-ਰੂਪ, ਸ਼ਕਲਾਂ, ਨਾਵਾਂ-ਥਾਵਾਂ, ਖਾਣ, ਪੀਣ, ਪਹਿਨਣ ਅਤੇ ਰਸਮਾਂ ਰਿਵਾਜਾਂ ਦੇ ਅੰਤਰ ਭੂਗੋਲਿਕ ਸ਼ਕਤੀਆਂ ਦੇ ਅੰਤਰ ਹਨ। ਇਸ ਤਰਕ ਨੂੰ ਅਸੀਂ ਭੂਗੋਲਿਕ ਵਖਰੇਵਾਂ ਹੀ ਆਖ ਸਕਦੇ ਹਾਂ। ਅਸਲੀਅਤ ਤਾਂ ਹਰ ਮਨੁੱਖ ਦੇ ਹਿਰਦੇ ਰੂਪੀ ਘਰ ਵਿਚ ਹੁੰਦੀ ਹੈ। ਸਾਰੀ ਦੁਨੀਆਂ ਦੇ ਲੋਕਾਂ ਵਿਚ ਮਾਂ ਦੀ ਮਮਤਾ, ਦੁੱਖ-ਦਰਦ, ਲਹੂ-ਮਾਸ ਅਤੇ ਅੰਤਰ ਆਤਮਾ ਦੀ ਆਵਾਜ਼ ਵਿਚ ਕੋਈ ਫ਼ਰਕ ਨਹੀਂ। ਕਲਗੀਧਰ ਪਾਤਸ਼ਾਹ ਸਰਬੰਸ-ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਦੁਨੀਆਂ ਵਿਚ ਵਸਦੇ ਇਨਸਾਨਾਂ ਦੀਆਂ ਭੂਗੋਲਿਕ ਸਥਿਤੀਆਂ ਦੇ ਅੰਤਰ ਨੂੰ ਦਰਸਾ ਕੇ, ਉਹਨਾਂ ਦੀ ਮੁੱਢਲੀ ਸਾਂਝ ਅਤੇ ਏਕਤਾ ਨੂੰ ਪਰਪੱਕ ਕੀਤਾ ਹੈ। ਸਾਰੀ ਮਨੁੱਖਤਾ ਵਿਚ ਭਲੇ ਬੁਰੇ ਦਾ ਕੋਈ ਅੰਤਰ ਨਹੀਂ, ਕਿਉਂਕਿ ਹਰ ਮਨੁੱਖ ਪ੍ਰਮਾਤਮਾ ਦੀ ਅੰਸ਼ ਹੀ ਤਾਂ ਹੈ-

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ॥*
*ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ॥*
*ਮਾਨਸ ਕੀ ਜਾਤ ਸਭੈ ਏਕੇ ਪਹਚਾਨਬੋ॥*

ਸਾਡਾ ਸਾਰਿਆਂ ਦਾ ਸਿਰਜਣਹਾਰ, ਮਾਲਕ ਪਿਤਾ, ਪਰਵਰਦਗਾਰ ਅਰਥਾਤ ਪਾਲਣ ਵਾਲਾ ਇਕੋ ਅਕਾਲ ਪੁਰਖ ਵਾਹਿਗੁਰੂ ਹੈ। ਬਿਨਾਂ ਕਿਸੇ ਵਿਤਕਰੇ ਤੋਂ ਸਭ ਮਨੁੱਖ ਉਸਦੀ ਸੁੱਚੀ ਕਿਰਤ ਹਨ। ਸਭ ਉਸੇ ਮਹਾਨ ਜੋਤ ਦਾ ਪ੍ਰਕਾਸ਼ ਹਨ। ਸਾਰਾ ਸੰਸਾਰ ਉਸਦੇ ਹੁਕਮ ਵਿਚ ਚਲਦਾ ਹੈ। ਆਸਾ ਦੀ ਵਾਰ ਵਿਚ ਦੂਸਰੇ ਨਾਨਕ ਗੁਰੂ ਅੰਗਦ ਦੇਵ ਜੀ ਦਾ ਫ਼ੁਰਮਾਨ ਹੈ-

*ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥*
*ਇਕਨ੍ਹਾ ਹੁਕਮਿ ਸਮਾਇ ਲਏ, ਇਕਨ੍ਹਾ ਹੁਕਮੇ ਕਰੇ ਵਿਣਾਸੁ॥* (ਅੰਗ ੪੬੩)

ਗੁਰਮਤਿ ਦੇ ਖੋਜੀਆਂ ਨੇ ਮਨੁੱਖ ਦੀ ਪਰਖ ਭਲੇ ਬੁਰੇ ਕਰਕੇ ਨਹੀਂ ਕੀਤੀ, ਸਗੋਂ ਜਿਸ ਮਨੁੱਖ ਨੇ ਚੰਗੇ ਗੁਣਾਂ ਤੇ ਨੇਕੀ ਨੂੰ ਆਪਣੇ ਜੀਵਨ ਦਾ ਅੰਗ ਬਣਾ ਲਿਆ ਹੈ, ਉਸ ਮਨੁੱਖ ਦਾ ਜੀਵਨ ਸਫਲ ਹੈ। ਸਰਬ ਸਾਂਝੇ ਗੁਰੂ ਨਾਨਕ ਦੇਵ ਜੀ ਦਾ ਰਾਗ ਆਸਾ ਵਿਚ ਇਸ ਪ੍ਰਥਾਇ ਹੁਕਮ ਹੈ -

*ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ॥*
*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥*

(ਅੰਗ ੩੫੯)

ਪਹਿਲੇ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਸਾਰੀ ਮਨੁੱਖਤਾ ਨੂੰ ਭਰਮ ਭੁਲੇਖਿਆਂ ਵਿਚੋਂ ਕੱਢਕੇ ਤੇ ਮੂਲ ਨਾਲ ਜੋੜਕੇ, ਏਕਤਾ ਦੀ ਲੜੀ ਵਿਚ ਪ੍ਰੋਣ ਲਈ ਚਾਰੇ ਦਿਸ਼ਾਵਾਂ ਵਿਚ ਜਾਕੇ ਆਪਣੀ ਬਾਣੀ ਦੁਆਰਾ ਸਰਬ ਸਾਂਝਾ ਸੰਦੇਸ਼ ਦਿੱਤਾ। ਮਨੁੱਖੀ ਸਾਂਝ ਦਾ ਮੂਲ ਅਧਾਰ ਮਨੁੱਖਤਾ ਨੂੰ ਪੈਦਾ ਕਰਨ ਵਾਲਾ ਕੇਵਲ ਇਕੋ ਪ੍ਰਮਾਤਮਾ ਹੀ ਹੈ। ਸਾਨੂੰ ਆਪਣੇ ਹਿਰਦੇ ਰੂਪੀ ਬੁੱਕਲ ਵਿਚ ਝਾਤੀ ਮਾਰਨ ਦੀ ਹੀ ਲੋੜ ਹੈ। ਰਾਮਕਲੀ ਰਾਗ ਵਿਚ ਸ਼ਾਂਤੀ ਦੇ ਪੁੰਜ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਦਾ ਵਿਚਾਰ ਹੈ-

*ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ॥*
*ਨਿਕਟਿ ਕਰ ਜਾਣਹੁ ਸਚਾ ਪ੍ਰਭੁ ਹਾਜਰੁ ਨਿਸੁ ਸਿਉ ਕਰਹੁ ਬੁਰਾਈ॥*

(ਅੰਗ ੮੮੩)

ਦੂਸਰਿਆਂ ਨੂੰ ਈਰਖਾ ਕਰਕੇ ਬੁਰੇ ਸਮਝਣ ਕਰਕੇ ਹੀ ਵੈਰ-ਵਿਰੋਧ ਦੀ ਭਾਵਨਾ ਪੈਦਾ ਹੁੰਦੀ ਹੈ। ਗੁਰਬਾਣੀ ਨੇ ਤਾਂ "ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ॥" ਦੇ ਪਾਵਨ ਬਚਨਾਂ ਦੁਆਰਾ ਹਰ ਇਨਸਾਨ ਨੂੰ ਸੱਚੇ ਪ੍ਰਭੂ ਦੀ ਪਵਿੱਤਰ ਕਿਰਤ ਦੱਸਿਆ ਹੈ। ਗੁਰੂ ਸਾਹਿਬਾਨ ਦੇ ਸਮੇਂ ਭਾਰਤ ਦੇ ਲੋਕ ਧਾਰਮਿਕ ਤੌਰ ਉਤੇ ਕਰਮ ਕਾਂਡੀ ਅਤੇ ਪਾਖੰਡੀ ਲੋਕਾਂ ਦੀ ਜਕੜ ਵਿਚ ਫਸੇ ਕੁਰਲਾ ਰਹੇ ਸਨ। ਗੁਰੂ ਸਾਹਿਬ ਨੇ ਕਿਸੇ ਮਨੁੱਖ ਨੂੰ ਬੁਰਾ ਨਹੀਂ ਕਿਹਾ, ਸਗੋਂ ਬੁਰਾਈ ਨੂੰ ਤਿਆਗਣ ਦਾ ਉਪਦੇਸ਼ ਦਿੱਤਾ। ਆਸਾ ਦੀ ਵਾਰ ਵਿਚ ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ -

*ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ॥*
*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*

(ਅੰਗ ੪੭੪)

ਜਦੋਂ ਸਾਡੇ ਹਿਰਦੇ ਵਿਚੋਂ ਵੈਰ-ਵਿਰੋਧ ਜਾਂ ਬਿਗਾਨੇ-ਪਨ ਦੀ ਭਾਵਨਾ ਦੂਰ ਹੋ ਜਾਵੇਗੀ ਤਾਂ ਸਾਨੂੰ ਕੋਈ ਵੀ ਪਰਾਇਆ ਨਹੀਂ ਜਾਪੇਗਾ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

(ਅੰਗ ੧੨੯੯)

ਸ੍ਰਿਸ਼ਟੀ ਦੇ ਸਾਰੇ ਪ੍ਰਾਣੀ ਜੀਵਾਂ ਵਿਚੋਂ ਮਨੁੱਖ ਨੂੰ ਅਕਾਲ ਪੁਰਖ ਵਾਹਿਗੁਰੂ ਨੇ ਸਰਬ-ਉੱਤਮ ਜੂਨ ਬਖ਼ਸ਼ੀ ਹੈ। ਇਹ ਮਨੁੱਖਾ ਜਨਮ ਵੱਡੇ ਭਾਗਾਂ ਨਾਲ ਮਿਲਿਆ ਹੈ, ਇਸ ਲਈ ਦੁਰਲੱਭ ਹੈ। ਬਾਕੀ ਸਾਰੇ ਜੀਵ-ਜੰਤੂ ਮਨੁੱਖ ਦੇ ਅਧੀਨ ਹਨ।

"ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥

(ਅੰਗ ੩੭੪)

ਅਸੀਂ ਨਿੱਤ ਦੇ ਜੀਵਨ ਵਿਚ ਵੇਖਦੇ ਹਾਂ ਕਿ ਮਨੁੱਖ ਸੰਸਾਰਿਕ ਮੋਹ-ਮਾਇਆ ਅਤੇ ਹਉਮੈ ਦੇ ਪ੍ਰਭਾਵ ਕਾਰਨ ਪਸ਼ੂ ਆਦਿ ਜੀਵਾਂ ਤੋਂ ਵੀ ਘਟੀਆ ਜੀਵਨ ਜੀਅ ਰਿਹਾ ਹੈ। ਮਨੁੱਖ ਨੇ ਆਪਣਾ ਆਪ ਜਤਾਉਣ ਲਈ ਆਪਸੀ ਵੰਡੀਆਂ ਪਾ ਲਈਆਂ ਹਨ। ਅਸੀਂ ਵੇਖ ਰਹੇ ਹਾਂ ਕਿ ਭਾਸ਼ਾ, ਰੰਗ ਅਤੇ ਨਸਲ ਦੇ ਅਧਾਰ ਉਤੇ ਮਨੁੱਖਤਾ ਵੰਡੀ ਗਈ ਹੈ। ਜੋ ਅੰਤਰ ਸਾਨੂੰ ਦਿੱਸਦੇ ਹਨ, ਇਹ ਅੰਤਰ ਕਿਸੇ ਮਨੁੱਖ ਦੇ ਚੰਗੇ ਜਾਂ ਮੰਦੇ ਹੋਣ ਕਰਕੇ ਨਹੀਂ, ਸਗੋਂ ਵੱਖ ਵੱਖ ਖਿੱਤਿਆਂ ਤੇ ਦੇਸ਼ਾਂ ਦੇ ਪ੍ਰਭਾਵ ਕਾਰਨ ਹੀ ਹਨ। ਹਰ ਮਨੁੱਖ ਦੀਆਂ ਅੱਖਾਂ, ਕੰਨ, ਨੱਕ ਅਤੇ ਸਰੀਰਕ ਬਣਤਰ ਇਕੋ ਤਰ੍ਹਾਂ ਦੀ ਹੀ ਹੈ। ਸਾਰੇ ਇਨਸਾਨ ਮਿੱਟੀ, ਹਵਾ, ਅੱਗ, ਪਾਣੀ ਤੇ ਅਕਾਸ਼ ਦੇ ਪੰਜਾਂ ਤੱਤਾਂ ਤੋਂ ਹੀ ਬਣੇ ਹੋਏ ਹਨ। ਸਭ ਦਾ ਰਚਨਹਾਰ ਅਕਾਲਪੁਰਖ ਵਾਹਿਗੁਰੂ ਹੀ ਹੈ। ਜਿਵੇਂ ਇਕ ਅੱਗ ਵਿਚੋਂ ਲੱਖਾਂ ਚਿੰਗਾੜੀਆਂ ਉਠਦੀਆਂ ਹਨ ਅਤੇ ਵੱਖ ਵੱਖ ਹੋ ਕੇ ਫਿਰ ਅੱਗ ਵਿਚ ਹੀ ਮਿਲ ਜਾਂਦੀਆਂ ਹਨ, ਇਉਂ ਮਿੱਟੀ ਦੇ ਕਈ ਜ਼ੱਰੇ ਧੂੜ ਕਣ ਬਣ ਕੇ ਉਠਦੇ ਹਨ ਅਤੇ ਫਿਰ ਮਿੱਟੀ ਵਿਚ ਹੀ ਜਾ ਮਿਲਦੇ ਹਨ। ਨਦੀ ਵਿਚੋਂ ਪਾਣੀ ਦੀਆਂ ਕਈ ਤਰੰਗਾਂ ਉਠਦੀਆਂ ਹਨ, ਪਰ ਇਹ ਪਾਣੀ ਦੀਆਂ ਤਰੰਗਾਂ ਪਾਣੀ ਹੀ ਅਖਵਾਉਂਦੀਆਂ ਹਨ। ਇਸੇ ਪ੍ਰਕਾਰ ਵਿਸ਼ਵ ਰੂਪ ਪ੍ਰਮਾਤਮਾ ਤੋਂ ਦਿੱਸਦਾ ਤੇ ਅਣਦਿੱਸਦਾ ਸਾਰਾ ਸੰਸਾਰ ਅਤੇ ਸਾਰੇ ਜੀਵ-ਜੰਤੂ ਪ੍ਰਗਟ ਹੋ ਰਹੇ ਹਨ ਅਤੇ ਅੰਤ ਨੂੰ ਉਸੇ ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ। ਖਾਲਸਾ ਪੰਥ ਦੇ ਸਿਰਜਨਹਾਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਵਿਚਾਰ ਨੂੰ ਬੜੀ ਸੁਖੈਨ ਭਾਸ਼ਾ ਵਿਚ ਪ੍ਰਗਟ ਕਰ ਰਹੇ ਹਨ -

ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ॥
ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥
ਅਲਹ ਅਲੇਖ ਸੋਈ, ਪੁਰਾਨ ਔ ਕੁਰਾਨ ਓਈ॥
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥
ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ॥
ਨਿਆਰੇ ਨਿਆਰੇ ਹੋਇ ਕੈ ਫੇਰਿ ਆਗ ਮੈ ਮਿਲਾਹਿਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ॥
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥
ਜੈਸੇ ਏਕ ਨਾਦ ਤੇ ਤਰੰਗ ਕੋਟ ਉਪਜਤ ਹੈ॥
ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ॥

*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ॥*
*ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਿਗੇ॥*

ਅਕਾਲ ਪੁਰਖ ਵਾਹਿਗੁਰੂ ਸਰਬ-ਸ਼ਕਤੀਮਾਨ, ਸਰਬ ਸਮਰੱਥ ਅਤੇ ਸਰਬ ਵਿਆਪਕ ਹੈ। ਉਹ ਜਾਤ-ਪਾਤ, ਵਰਨ-ਆਸ਼ਰਮ, ਰੂਪ-ਰੰਗ ਅਤੇ ਰੇਖ-ਭੇਖ ਤੋਂ ਉਪਰ ਇਕੋ ਜੋਤ ਰਾਹੀਂ ਹਰ ਥਾਂ 'ਤੇ ਪ੍ਰਕਾਸ਼ਮਾਨ ਹੈ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ-

*ਜ਼ਿਮੀ ਜਮਾਂ ਕੇ ਬਿਖੇ, ਸਮਸਤ ਏਕ ਜੋਤਿ ਹੈ।*
*ਨਾ ਬਾਢ ਹੈ ਨਾ ਘਾਟ ਹੈ, ਨ ਬਾਢ ਘਾਟ ਹੋਤਿ ਹੈ॥*

ਗੁਰਮਤਿ ਨੇ ਸਮੁੱਚੇ ਸੰਸਾਰ ਨਾਲ ਮਿੱਤਰਤਾ ਤੇ ਭਿਆਲੀ ਪਾਉਣ ਦਾ ਸੰਦੇਸ਼ ਦਿੱਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾ ਰਹੇ ਹਨ-

*ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

(ਅੰਗ ੬੭੧)

ਕਦੇ ਵੀ ਕਿਸੇ ਦੂਸਰੇ ਦਾ ਬੁਰਾ ਚਿਤਵਣਾ ਮਨੁੱਖੀ ਮਨ ਦੀ ਕਮਜ਼ੋਰੀ ਹੈ। ਇਸ ਬੁਰਾਈ ਤੋਂ ਬਚਣਾ ਹੀ ਗੁਰਮਤਿ ਦਾ ਅਟੱਲ ਫ਼ੈਸਲਾ ਹੈ-

*ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥*

(ਅੰਗ ੨੫੮)

ਦੂਈ ਦਵੈਤ ਤੇ ਵੈਰ ਵਿਰੋਧ ਵਰਗੀਆਂ ਕਮਜ਼ੋਰੀਆਂ ਮਨੁੱਖ ਨੂੰ ਰਸਾਤਲ ਵੱਲ ਲੈ ਜਾਂਦੀਆਂ ਹਨ। ਮਨਮੁੱਖ ਪ੍ਰਾਣੀ ਇਹਨਾਂ ਘਾਟਾਂ ਕਾਰਨ ਹੀ ਦੁਖੀ ਹੋ ਰਿਹਾ ਹੈ। ਸੇਵਾ ਦੇ ਪੁੰਜ ਤੀਸਰੇ ਸਤਿਗੁਰੂ ਅਮਰਦਾਸ ਜੀ ਦਾ ਵਾਰਾਂ ਤੋਂ ਵਧੀਕ ਸਲੋਕਾਂ ਵਿਚ ਹੁਕਮ ਹੈ -

*ਬੁਰਾ ਕਰੇ ਸੁ ਕੇਹਾ ਸਿਝੈ॥ ਆਪਣੈ ਰੋਹਿ ਆਪੇ ਹੀ ਦਝੈ॥*
*ਮਨਮੁਖਿ ਕਮਲਾ ਰਗੜੈ ਲੁਝੈ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥*

(ਅੰਗ ੧੪੧੮)

ਗੁਰਬਾਣੀ ਸੰਸਾਰ ਦੇ ਸਾਰੇ ਦੁਖੀਆਂ ਨਿਮਾਣਿਆਂ ਨੂੰ ਸਬਰ ਸੰਤੋਖ ਤੇ ਸਵੈਮਾਨ ਦਾ ਸੁੰਦਰ ਰਸਤਾ ਦਿਖਾਉਂਦੀ ਹੈ। ਇਕ ਅਜਿਹੇ ਸਮਾਜ ਦੀ ਉਸਾਰੀ ਦੀ ਪ੍ਰੇਰਨਾ ਦਿੰਦੀ ਹੈ, ਜਿਸ ਵਿਚ ਭਲੇ ਬੁਰੇ ਤੋਂ ਉਪਰ ਉਠਕੇ ਬਰਾਬਰਤਾ ਤੇ ਸਮਾਨਤਾ ਦੇ ਮਹਾਨ ਗੁਣਾਂ ਨੂੰ ਅਪਨਾਉਣਾ ਮਨੁੱਖ ਦਾ ਕਰਤੱਵ ਹੋਣਾ ਚਾਹੀਦਾ ਹੈ। ਚੌਥੇ ਸਤਿਗੁਰੂ ਗੁਰੂ ਰਾਮਦਾਸ ਜੀ ਦਾ ਪਾਵਨ ਬਚਨ ਹੈ-

*ਏਕੋ ਪਵਣੁ ਮਾਟੀ ਸਭ ਏਕਾ,*
*ਸਭ ਏਕਾ ਜੋਤਿ ਸਬਾਈਆ॥*
*ਸਭ ਇਕਾ ਜੋਤਿ ਵਰਤੈ ਭਿਨਿ ਭਿਨਿ*
*ਨ ਰਲਈ ਕਿਸੈ ਦੀ ਰਲਾਈਆ॥* (ਅੰਗ ੯੬)

ਜਾਤ ਅਭਿਮਾਨੀਆਂ ਨੂੰ ਊਚ-ਨੀਚ, ਭਲੇ-ਬੁਰੇ ਅਤੇ ਜਾਤ-ਪਾਤ ਦੇ ਵਿਤਕਰੇ ਤੋਂ ਉੱਚਾ ਉੱਠਣ ਦਾ ਸੁਨੇਹਾ, ਗੁਰੂ ਅਮਰਦਾਸ ਜੀ ਨੇ ਆਪਣੇ ਪਾਵਨ ਬਚਨਾਂ ਦੁਆਰਾ ਦਿੱਤਾ ਹੈ -

*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ ੧ ॥ ਰਹਾਉ॥*
*ਚਾਰੇ ਵਰਨ ਆਖੈ ਸਭੁ ਕੋਈ॥*
*ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥ ੨॥*
*ਮਾਟੀ ਏਕ ਸਗਲ ਸੰਸਾਰਾ॥*
*ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥੩॥*
(ਅੰਗ ੧੧੨੭-੨੮)

ਅਸੀਂ ਸਾਰੇ ਉਸ ਕਾਦਰ ਦੀ ਕੁਦਰਤ ਦੀ ਅਦਭੁੱਤ ਰਚਨਾ ਹਾਂ। ਸਾਰੀ ਮਾਨਵਤਾ ਇਕੋ ਜੋਤ ਤੋਂ ਉਤਪੰਨ ਹੋਈ ਹੈ। ਜਨਮ ਕਰਕੇ ਕੋਈ ਉੱਚਾ ਜਾਂ ਨੀਵਾਂ ਨਹੀਂ। ਸਭ ਪਾਸੇ ਉਸ ਪਰਵਰਦਗਾਰ ਦਾ ਹੁਕਮ ਵਰਤ ਰਿਹਾ ਹੈ।

ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫ਼ੁਰਮਾ ਰਹੇ ਹਨ-

*ਜਿਸ ਕੀ ਸ੍ਰਿਸਟਿ ਸੁ ਕਰਣੈਹਾਰ॥ ਅਵਰ ਨ ਬੂਝਿ ਕਰਤ ਬੀਚਾਰੁ॥*
*ਕਰਤੇ ਕੀ ਮਿਤਿ ਨ ਜਾਨੈ ਕੀਆ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥*
(ਅੰਗ ੨੮੫)

ਵੈਰ ਵਿਰੋਧਤਾ ਨੂੰ ਤਿਆਗਕੇ ਹੀ ਅਸੀਂ ਆਪ ਸਹੇੜੇ ਦੁੱਖਾਂ ਤੋਂ ਛੁਟਕਾਰਾ ਪ੍ਰਾਪਤ ਕਰ ਸਕਦੇ ਹਾਂ। ਹੁਕਮ ਵੀ ਹੈ -

*ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥*
(ਅੰਗ ੩੮੬)

ਈਰਖਾ ਤੇ ਹਉਮੈ ਵਿਚ ਦੇ ਚਿੱਕੜ ਵਿਚ ਫਸਿਆ ਮਨਮੁੱਖ ਪ੍ਰਾਣੀ ਬੁਰਾਈ ਕਰਦਾ ਹੈ। ਇਹੋ ਬੁਰਾਈ ਸਾਡੇ ਦੁੱਖਾਂ ਦਾ ਕਾਰਨ ਬਣਦੀ ਹੈ। ਇਹਨਾਂ ਅਣਚਾਹੇ ਦੁੱਖਾਂ ਤੋਂ ਛੁਟਕਾਰਾ ਕੇਵਲ ਅਕਾਲਪੁਰਖ ਵਾਹਿਗੁਰੂ ਦੇ ਨਾਮ ਰੂਪ ਦਵਾਈ ਨਾਲ ਹੀ ਮਿਲ ਸਕਦਾ ਹੈ। ਆਪਣੀ

ਮਹਾਨ ਰਚਨਾ ਸਿਧਿ ਗੋਸ਼ਟਿ ਵਿਚ ਗੁਰੂ ਨਾਨਕ ਸਾਹਿਬ ਸਿਧ ਜੋਗੀਆਂ ਨਾਲ ਵਿਚਾਰਾਂ ਦੀ ਸਾਂਝ ਕਰਦਿਆਂ ਫ਼ੁਰਮਾ ਰਹੇ ਹਨ-

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ*
*ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਹਉਮੈ ਵਿਚਿ ਜਗੁ ਉਪਜੈ ਪੁਰਖਾ*
*ਨਾਮ ਵਿਸਰਿਐ ਦੁਖੁ ਪਾਈ॥*

(ਅੰਗ ੯੪੬)

ਇਸ ਸਾਰੀ ਵਿਚਾਰ ਦਾ ਤਤ-ਸਾਰ ਇਹੋ ਹੈ ਕਿ ਅਸੀਂ ਸਾਰੇ ਇਨਸਾਨ ਉਸ ਕਾਦਰ ਦੀ ਸੋਹਣੀ ਕੁਦਰਤ ਦੀ ਸੁੰਦਰ ਤੇ ਬੇ-ਮਿਸਾਲ ਰਚਨਾ ਹਾਂ। ਅਸੀਂ ਸਾਰੇ ਉਸ ਵਾਹਿਗੁਰੂ ਦੀ ਜੋਤਿ ਦਾ ਪ੍ਰਕਾਸ਼ ਹਾਂ, ਜੋ ਉਸ ਮਹਾਨ ਜੋਤਿ ਦਾ ਹੀ ਇਕ ਹਿੱਸਾ ਹੈ। ਕੋਈ ਭਲਾ ਜਾਂ ਬੁਰਾ ਨਹੀਂ। ਉਹ ਖ਼ਾਲਕ ਅਥਵਾ ਖ਼ੁਦਾ ਆਪਣੀ ਰਚਨਾ ਦਾ ਸਿਰਜਣਹਾਰ ਵੀ ਹੈ ਤੇ ਇਸ ਦੁਨੀਆਂ ਵਿਚ ਵਸਦਾ ਵੀ ਹੈ। ਸਮੁੱਚਾ ਸੰਸਾਰ ਇਕੋ ਮਿੱਟੀ ਦਾ ਬਣਿਆ ਹੋਇਆ ਹੈ। ਸਾਡਾ ਸਭਨਾਂ ਦਾ ਮਾਲਕ ਵੀ ਸੱਚਾ ਪ੍ਰਭੂ ਆਪ ਹੀ ਹੈ। ਉਹ ਅਦ੍ਰਿਸ਼ਟ ਪ੍ਰਭੂ ਘਟ-ਘਟ ਵਿਚ ਵਸਦਾ ਹੈ। ਅਸੀਂ ਉਸ ਦਾ ਅੰਤ ਨਹੀਂ ਪਾ ਸਕਦੇ। ਸ਼੍ਰੋਮਣੀ ਭਗਤ ਕਬੀਰ ਜੀ ਨੇ ਇਸ ਵਿਚਾਰ ਦੀ ਪੁਸ਼ਟੀ ਰਾਗ ਪ੍ਰਭਾਤੀ ਵਿਚ ਕਰਦਿਆਂ ਫ਼ੁਰਮਾਇਆ ਹੈ-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧॥*
*ਲੋਗਾ ਭਰਮਿ ਨ ਭੂਲਹੁ ਭਾਈ ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥*
*ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥*
*ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥*

(ਅੰਗ ੧੩੪੯-੫੦)

☆☆☆

 

# ਗੁਰਬਾਣੀ ਦੇ ਚਾਨਣ 'ਚ ਨਿਰਵੈਰਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਕ ਸਾਹਿਤ ਦਾ ਅਮੁੱਕ ਖ਼ਜ਼ਾਨਾ ਹੈ, ਜਿਸਦੇ ਅਮੋਲਕ ਬਚਨਾਂ ਨੇ ਹਮੇਸ਼ਾਂ ਲਈ ਮਨੁੱਖਤਾ ਨੂੰ ਨਵੀਂ ਜੀਵਨ-ਜਾਚ ਦਾ ਸੰਦੇਸ਼ ਦਿੱਤਾ ਹੈ। ਇਸ ਵਿਚ ਦਰਜ ਸਾਰੇ ਭਗਤਾਂ ਤੇ ਗੁਰੂ ਸਾਹਿਬਾਂ ਦੀ ਬਾਣੀ ਸਦੀਆਂ ਤੋਂ ਭਾਰਤ ਨੂੰ ਗਿਆਨ, ਸ਼ਾਂਤੀ, ਸਰਬ ਸਾਂਝੀ ਵਿਚਾਰਧਾਰਾ, ਸਰਬ ਸਾਂਝਾ ਭਾਈਚਾਰਾ ਤੇ ਸਾਰੇ ਭਾਰਤੀ ਧਰਮਾਂ ਦੀ ਏਕਤਾ ਨੂੰ ਪੱਕਿਆਂ ਕਰਦੀ ਹੈ। ਰੱਬੀ ਏਕਤਾ ਤੇ ਮਨੁੱਖੀ ਏਕਤਾ ਦੀਆਂ ਸਾਂਝੀਆਂ ਕੜੀਆਂ ਵਿਚ ਜੋੜਕੇ ਸਰਬ ਸਾਂਝੀਵਾਲਤਾ, ਆਪਸੀ ਪ੍ਰੇਮ, ਨਿਰਵੈਰਤਾ ਤੇ ਭੈਅ ਰਹਿਤ ਜੀਵਨ ਬਤੀਤ ਕਰਨ ਦਾ ਸੰਦੇਸ਼ ਦਿੰਦੀ ਹੈ। ਅੱਜ ਦੇ ਤਰਕਸ਼ੀਲ ਯੁੱਗ ਵਿਚ ਗੁਰਬਾਣੀ ਨੇ ਅਜਿਹੀਆਂ ਮਾਨਸਕ ਗੁੰਝਲਾਂ ਨੂੰ ਹਲ ਕਰਨ ਲਈ ਨਰੋਈ ਸੇਧ ਪ੍ਰਦਾਨ ਕੀਤੀ ਹੈ। ਗੁਰਮਤਿ ਸਿਧਾਂਤ ਤੇ ਫ਼ਿਲਾਸਫ਼ੀ ਅਨੁਸਾਰ ਨਿਰਵੈਰਤਾ, ਸਮਾਨਤਾ ਤੇ ਆਪਸੀ ਪਿਆਰ ਦੇ ਵਲਵਲੇ ਧਰਮ ਵਿਚੋਂ ਹੀ ਪੈਦਾ ਹੁੰਦੇ ਹਨ। ਤਿਆਗ ਵੀ ਇਸੇ ਵਿਚੋਂ ਪੈਦਾ ਹੁੰਦਾ ਹੈ। ਹਉਮੈ ਵਰਗਾ ਦੀਰਘ ਰੋਗ ਵੀ ਸੱਚਾ ਤੇ ਸੁੱਚਾ ਧਰਮੀ ਇਨਸਾਨ ਹੀ ਮਿਟਾ ਸਕਦਾ ਹੈ। ਅਜਿਹੇ ਬ੍ਰਹਮ ਗਿਆਨੀ ਦੀ ਅਵਸਥਾ ਵਿਚ ਵਿਚਰਨ ਵਾਲੇ ਗੁਰਮੁਖ ਲਈ *"ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨ॥ ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥"* (ਅੰਗ ੨੭੨) ਦਾ ਹੁਕਮ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਆਪਣੀ ਮਹਾਨ ਰਚਨਾ ਸੁਖਮਨੀ ਸਾਹਿਬ ਵਿਚ ਕੀਤਾ ਹੈ।

ਗੁਰਮਤਿ ਦੇ ਧਾਰਨੀ ਮਨੁੱਖ ਦੀ ਵੈਰ-ਵਿਰੋਧ ਵਾਲੀ ਦ੍ਰਿਸ਼ਟੀ ਖ਼ਤਮ ਹੋ ਜਾਂਦੀ ਹੈ। ਅਜਿਹਾ ਪ੍ਰਾਣੀ ਤੇਰ ਮੇਰ ਦੇ ਚੱਕਰ ਵਿਚੋਂ ਨਿਕਲਕੇ ਸਰਬ ਸੰਸਾਰ ਦੀ ਮਾਨਵਤਾ ਨੂੰ ਆਪਣੀ ਬੁੱਕਲ ਦਾ ਨਿੱਘ ਦਿੰਦਾ ਹੈ। ਉਸਦਾ ਵੈਰ ਵਿਰੋਧ ਵਾਲਾ ਲੇਖਾ ਮੁੱਕ ਜਾਂਦਾ ਹੈ। ਸਰਬ ਸਾਂਝੇ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਸਿਧ ਗੋਸ਼ਟਿ ਵਿਚ ਇਸ ਪ੍ਰਥਾਇ ਫ਼ੁਰਮਾਇਆ ਹੈ -

*ਗੁਰਮੁਖਿ ਵੈਰ ਵਿਰੋਧ ਗਵਾਵੈ॥*
*ਗੁਰਮੁਖਿ ਸਗਲੀ ਗਣਤ ਮਿਟਾਵੈ॥*

(ਅੰਗ ੯੪੨)

ਅਜਿਹੀ ਮਹਾਨ ਸ਼ਕਤੀ ਜਿਸ ਨਾਲ ਈਰਖਾ ਤੇ ਸਾੜਾ ਜੋ ਵੈਰ ਵਿਰੋਧ ਦੀ ਜੜ੍ਹ

ਸਮਝਿਆ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ। ਉਹ ਸਾਧ ਸੰਗਤ ਭਾਵ ਗੁਰਮੁਖਾਂ ਪਾਸੋਂ ਹੀ ਪ੍ਰਾਪਤ ਹੁੰਦੀ ਹੈ। ਅਜਿਹੇ ਗੁਰਮੁਖਿ ਪ੍ਰਾਣੀ ਨੂੰ ਕੋਈ ਪਰਾਇਆ ਜਾਂ ਓਪਰਾ ਵਿਖਾਈ ਨਹੀਂ ਦਿੰਦਾ, ਸਗੋਂ ਸਮੁੱਚੀ ਲੁਕਾਈ ਲਈ ਅਪੱਣਤ ਤੇ ਪ੍ਰੇਮ ਦੀ ਭਾਵਨਾ ਹਿਰਦੇ ਵਿਚ ਸਮਾ ਜਾਂਦੀ ਹੈ। ਬਾਣੀ ਦੇ ਬੋਹਿਥ ਗੁਰੂ ਅਰਜਨ ਦੇਵ ਜੀ ਦਾ ਰਾਗ ਕਾਨੜਾ ਵਿਚ ਫੁਰਮਾਨ ਹੈ -

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥ ੧॥ ਰਹਾਉ॥*
*ਨਾ ਕੋਈ ਬੈਰੀ ਨਹੀ ਬਿਗਾਨਾ,*
*ਸਗਲ ਸੰਗਿ ਹਮ ਕਉ ਬਨਿ ਆਈ॥ ੧॥*

(ਅੰਗ ੧੨੯੯)

ਹੁਣ ਭੈੜਾ ਜਾਂ ਬੁਰਾ ਸਮਝਕੇ ਵੈਰ, ਈਰਖਾ ਤੇ ਸਾੜਾ ਕਿਸ ਨਾਲ ਹੋ ਸਕਦਾ ਹੈ। ਘਟ ਘਟ ਵਿਚ ਉਸੇ ਅਕਾਲ ਪੁਰਖ ਦੀ ਦੈਵੀ ਜੋਤਿ ਵਿਖਾਈ ਦਿੰਦੀ ਹੈ। ਅਜਿਹੇ ਮਹਾਨ ਗੁਰਮੁਖਿ ਪ੍ਰਾਣੀ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ। ਉਸਨੂੰ ਅੰਤਰਜਾਮੀ ਪ੍ਰਭੂ ਪਿਤਾ ਦੀ ਸਿਫ਼ਤ ਸਾਲਾਹ ਤੋਂ ਬਿਨਾਂ ਹੋਰ ਕੁਝ ਚੰਗਾ ਨਹੀਂ ਲੱਗਦਾ। ਗਉੜੀ ਬਾਵਨ ਅੱਖਰੀ ਵਿਚ ਸਾਹਿਬਾਂ ਦਾ ਫੁਰਮਾਨ ਹੈ -

*ਵਵਾ ਵੈਰੁ ਨ ਕਰੀਐ ਕਾਹੂ॥ ਘਟ ਘਟ ਅੰਤਰਿ ਬ੍ਰਹਮ ਸਮਾਹੂ॥*
*ਵਾਸੁਦੇਵ ਜਲ ਥਲ ਮਹਿ ਰਵਿਆ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ॥*
*ਵੈਰ ਵਿਰੋਧ ਮਿਟੇ ਤਿਹ ਮਨ ਤੇ, ਹਰ ਕੀਰਤਨੁ ਗੁਰਮੁਖਿ ਜੋ ਸੁਨਤੇ॥*

(ਅੰਗ ੨੫੯)

ਅਕਾਲ ਪੁਰਖ ਦੇ ਪੂਰਨ ਸਰੂਪ ਦੀ ਵਿਆਖਿਆ ਕਰਦਿਆਂ ਮੂਲ ਮੰਤਰ ਵਿਚ ਜਿੱਥੇ ਪ੍ਰਭੂ ਨੂੰ ਕਰਤਾਪੁਰਖ ਤੇ ਨਿਰਭਉ ਦੱਸਿਆ ਹੈ, ਉਥੇ ਉਸਨੂੰ ਨਿਰਵੈਰ ਹੋਣ ਦੀ ਸੰਗਿਆ ਵੀ ਦਿੱਤੀ ਗਈ ਹੈ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦੇ ਸਰੂਪ ਦਾ ਵਰਣਨ ਕਰਦਿਆਂ ਜਿਥੇ ਪ੍ਰਭੂ ਨੂੰ ਆਪ ਵੈਰ ਵਿਰੋਧ ਤੋਂ ਰਹਿਤ ਭਾਵ ਨਿਰਵੈਰ ਦੱਸਿਆ ਹੈ, ਉਥੇ ਉਸਨੂੰ ਬੁੱਝਣ ਵਾਲੇ ਵੀ ਨਿਰਮਲ ਸਰੂਪ ਹੋ ਜਾਂਦੇ ਹਨ। ਰਾਗ ਮਾਝ ਵਿਚ ਸਾਹਿਬਾਂ ਦਾ ਹੁਕਮ ਹੈ -

*ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥*
*ਜਿਨ ਦੇਖੇ ਸਭ ਉਤਰਹਿ ਕਲਮਲ॥*

(ਅੰਗ ੧੦੮)

ਭੈਰਉ ਰਾਗ ਵਿਚ ਵੀ ਸਾਹਿਬਾਂ ਦਾ ਫੁਰਮਾਨ ਹੈ -

*ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥*

(ਅੰਗ ੧੧੪੧)

ਹੁਣ ਜਦੋਂ ਅਕਾਲ ਪੁਰਖ ਦੇ ਸਰੂਪ ਨੂੰ ਨਿਰਵੈਰ ਤੇ ਵੈਰ ਵਿਰੋਧ ਤੋਂ ਪਰੇ ਬਿਆਨ ਕੀਤਾ ਹੈ ਤਾਂ ਫਿਰ ਦੁਨਿਆਵੀ ਪ੍ਰਾਣੀਆਂ ਨੂੰ ਸੁਚੇਤ ਕਰਦਿਆਂ ਸਾਹਿਬਾਂ ਨੇ ਜਿਥੇ ਬੁਰਾਈ ਨੂੰ ਆਪਣੇ ਹਿਰਦੇ ਵਿਚੋਂ ਕੱਢਣ ਦਾ ਸੰਦੇਸ਼ ਦਿੱਤਾ ਹੈ, ਉਥੇ ਨਾਲ ਹੀ ਅਜਿਹੀ ਅਵਸਥਾ ਵਿਚ ਵਿਚਰਨ ਵਾਲੇ ਮਨੁੱਖ ਨੂੰ ਸਾਰੀ ਮਾਨਵਤਾ ਪ੍ਰਭੂ ਦਾ ਸਰੂਪ ਵਿਖਾਈ ਦਿੰਦਾ ਹੈ। ਗਉੜੀ ਬਾਵਨ ਅੱਖਰੀ ਵਿਚ ਸਾਹਿਬਾਂ ਨੇ ਫ਼ੁਰਮਾਇਆ ਹੈ -

*ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥*

(ਅੰਗ ੨੫੮)

ਜਦੋਂ ਸਾਰਾ ਸੰਸਾਰ ਉਸੇ ਪ੍ਰਭੂ ਪਿਤਾ ਦਾ ਪਸਾਰਾ ਹੈ, ਫਿਰ ਨਿਰਵੈਰ ਪ੍ਰਭੂ ਦੀ ਰਚਨਾ ਨਾਲ ਵੈਰ ਵਿਰੋਧ ਕਰਨਾ ਕਿਥੋਂ ਦੀ ਸਿਆਣਪ ਹੈ। ਆਸਾ ਰਾਗ ਵਿਚ ਤੀਜੇ ਸਤਿਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਜੀਅ ਜੰਤ ਸਭਿ ਤਿਸ ਦੇ, ਸਭਨਾ ਕਾ ਸੋਈ॥*
*ਮੰਦਾ ਕਿਸ ਨੋ ਆਖੀਐ, ਜੇ ਦੂਜਾ ਹੋਈ॥*

(ਅੰਗ ੪੨੫)

ਅੰਤਰਜਾਮੀ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਜਿਹੜੇ ਗੁਰਮੁਖ ਪ੍ਰਾਣੀਆਂ ਦੇ ਹਿਰਦੇ ਵਿਚ ਉਸ ਪ੍ਰਭੂ ਦਾ ਅੰਮ੍ਰਿਤ ਨਾਮ ਵਸ ਜਾਂਦਾ ਹੈ, ਉਹਨਾਂ ਦਾ ਜੀਵਨ ਸਫਲਾ ਹੋ ਜਾਂਦਾ ਹੈ, ਵੈਰ ਵਿਰੋਧ ਤੇ ਈਰਖਾ ਖ਼ਤਮ ਹੋ ਜਾਂਦੀ ਹੈ। ਬਸੰਤ ਰਾਗ ਵਿਚ ਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ॥*
*ਕਾਹੇ ਜਨਮੁ ਗਵਾਵਹੁ ਵੈਰਿ ਵਾਦਿ॥*

(ਅੰਗ ੧੧੭੬)

ਇਸੇ ਅਟੱਲ ਸੱਚਾਈ ਨੂੰ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਜੀ ਆਪਣੀ ਮਹਾਨ ਸ਼ਾਹਕਾਰ ਰਚਨਾ ਸੁਖਮਨੀ ਸਾਹਿਬ ਵਿਚ ਹੋਰ ਸਪਸ਼ਟ ਕਰਦੇ ਹਨ -

*ਮਿਟਿ ਗਏ ਬੈਰ ਭਏ ਸਭ ਰੇਨ॥*
*ਅੰਮ੍ਰਿਤ ਨਾਮੁ ਸਾਧ ਸੰਗਿ ਲੈਨ॥*

ਸਮੁੱਚੀ ਮਾਨਵਤਾ ਨੂੰ ਆਪਣੇ ਵੈਰ ਵਿਰੋਧ ਤੇ ਲੜਾਈਆਂ ਝਗੜਿਆਂ ਤੋਂ ਛੁਟਕਾਰਾ ਦਿਵਾਉਣ ਲਈ ਗੁਰੂ ਸਾਹਿਬ ਨੇ ਆਪਣੇ ਮਨ ਵਿਚੋਂ ਬੁਰਾਈ ਕੱਢਣ ਲਈ ਕਿਹਾ ਹੈ। ਜਦੋਂ

ਮਨੁੱਖ ਦਾ ਆਪਣਾ ਹਿਰਦਾ ਸ਼ੁੱਧ ਹੋਵੇਗਾ, ਉਸ ਨਾਲ ਉਸਦਾ ਆਪਣੇ ਅੰਦਰਲਾ ਦੁੱਖ ਵੀ ਦੂਰ ਹੋ ਜਾਵੇਗਾ। ਆਪ ਮੁਹਾਰੇ ਪ੍ਰੇਮ ਦੀਆਂ ਲਹਿਰਾਂ ਦੂਸਰਿਆਂ ਪਾਸੋਂ ਹਮਦਰਦੀ ਤੇ ਪਿਆਰ ਦਾ ਮੋੜਵਾਂ ਜੁਆਬ ਲੈ ਕੇ ਆਉਣਗੀਆਂ। ਰਾਗ ਆਸਾ ਵਿਚ ਸਾਹਿਬਾਂ ਦਾ ਹੁਕਮ ਹੈ -

*ਪਰ ਕਾ ਬੁਰਾ ਨਾ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥*

(ਅੰਗ ੩੮੬)

ਗੁਰਮਤਿ ਨੇ ਹਰ ਪ੍ਰਾਣੀ ਮਾਤਰ ਨੂੰ ਸਹਿਣਸ਼ੀਲਤਾ ਦਾ ਮਹਾਨ ਗੁਣ ਅਪਨਾਉਣ ਦੀ ਜੁਗਤੀ ਦੀ ਪੂਰਨ ਸੋਝੀ ਦਿੱਤੀ ਹੈ। ਸਾਡਾ ਹਿਰਦਾ ਇੰਨਾ ਵਿਸ਼ਾਲ ਹੋਣਾ ਚਾਹੀਦਾ ਹੈ ਕਿ ਵੈਰ ਰੱਖਣ ਵਾਲੇ ਇਨਸਾਨ ਲਈ ਨਿਮਰਤਾ ਭਰਿਆ ਸਲੂਕ ਤੇ ਮੁਆਫ਼ ਕਰ ਦੇਣ ਦੀ ਸ਼ਕਤੀ ਹਮੇਸ਼ਾ ਪ੍ਰਬਲ ਹੋਣੀ ਚਾਹੀਦੀ ਹੈ। ਬਾਬਾ ਫ਼ਰੀਦ ਜੀ ਨੇ ਇਸ ਪ੍ਰਥਾਇ ਆਪਣੇ ਇਕ ਸਲੋਕ ਵਿਚ ਫ਼ੁਰਮਾਇਆ ਹੈ -

*ਫਰੀਦਾ ਜੋ ਤੈ ਮਾਰਨ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥*<br>*ਆਪਨੜੈ ਘਰ ਜਾਈਐ ਪੈਰ ਤਿਨ੍ਾ ਦੇ ਚੁੰਮਿ॥*

(ਅੰਗ ੧੩੭੮)

ਜੋ ਮਨੁੱਖ ਦੁਨੀਆਵੀ ਪਦਾਰਥਕ ਲੋੜਾਂ ਦੀ ਖ਼ਾਤਰ ਦੂਸਰਿਆਂ ਨਾਲ ਧਰੋਹ ਕਮਾਉਂਦਾ ਹੈ ਤੇ ਵੈਰ ਦੀ ਭਾਵਨਾ ਰੱਖਦਾ ਹੈ, ਉਸਨੂੰ ਜੀਵਨ ਸਫ਼ਰ ਵਿਚ ਕਾਮਯਾਬ ਹੋਇਆ ਨਹੀਂ ਸਮਝਿਆ ਜਾ ਸਕਦਾ। ਅਜਿਹਾ ਮਨੁੱਖ ਕ੍ਰੋਧ ਤੇ ਈਰਖਾ ਦੀ ਪ੍ਰਚੰਡ ਅਗਨੀ ਵਿਚ ਸੜਦਾ ਦੁਨਿਆਵੀ ਪਦਾਰਥਾਂ ਦੀ ਖ਼ਾਤਰ ਝੱਲਾ ਹੋਇਆ ਫਿਰਦਾ ਹੈ। ਝਗੜੇ ਝਮੇਲਿਆਂ ਵਿਚ ਫਸਿਆ ਹੋਰਾਂ ਨਾਲ ਖਹਿੰਦਾ ਹੈ, ਪਰ ਇਸਤੋਂ ਉਲਟ ਗੁਰੂ ਦੇ ਸਨਮੁੱਖ ਰਹਿਣ ਵਾਲਾ ਮਨੁੱਖ ਆਤਮਿਕ ਜੀਵਨ ਦੀ ਹਰੇਕ ਗੁੱਝੀ ਰਮਜ਼ ਸਮਝਦਾ ਹੈ। ਅਜਿਹਾ ਗੁਰਮੁਖ ਆਪਣੇ ਮਜ਼ਬੂਤ ਮਨ ਨਾਲ ਜੀਵਨ-ਘੋਲ ਵਿਚ ਆਈਆਂ ਮੁਸੀਬਤਾਂ ਦਾ ਟਾਕਰਾ ਕਰਦਾ ਹੈ, ਵੈਰ ਵਿਰੋਧ ਤੇ ਈਰਖਾ ਨੂੰ ਮਨ ਵਿਚ ਨਹੀਂ ਰੱਖਦਾ। ਇਸ ਪ੍ਰਥਾਇ ਸਲੋਕ ਵਾਰਾਂ ਤੋਂ ਵਧੀਕ ਵਿਚ ਤੀਸਰੇ ਨਾਨਕ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ -

*ਬੁਰਾ ਕਰੇ ਸੁ ਕੇਹਾ ਸਿਝੈ॥ ਆਪਣੈ ਰੋਹਿ ਆਪੇ ਹੀ ਦਝੈ॥*<br>*ਮਨਮੁਖਿ ਕਮਲਾ ਰਗੜੈ ਲੁਝੈ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥*<br>*ਨਾਨਕ ਗੁਰਮੁਖਿ ਮਨ ਸਿਉ ਲੁਝੈ॥*

(ਅੰਗ ੧੪੧੮)

ਜਿੰਨੀ ਦੇਰ ਤਕ ਕਣ ਕਣ ਵਿਚ ਰਮੇ ਪ੍ਰਭੂ ਦੀ ਸੋਝੀ ਮਨਮੁਖ ਮਨੁੱਖ ਨੂੰ ਨਹੀਂ ਹੁੰਦੀ, ਉਸ ਸਮੇਂ ਤੱਕ ਸੰਸਾਰ ਦੇ ਭੈੜ ਜਾਂ ਬੁਰਾਈਆਂ ਕਾਰਨ ਉਸਦਾ ਦੂਸਰਿਆਂ ਨਾਲ ਵੈਰ ਵਿਰੋਧ ਬਣਿਆ ਰਹਿੰਦਾ ਹੈ, ਪਰ ਜਦੋਂ ਪ੍ਰਾਣੀ ਨੂੰ ਇਸ ਗੱਲ ਦੀ ਸੋਝੀ ਆ ਜਾਂਦੀ ਹੈ ਤਾਂ ਉਸਨੂੰ

ਸਭਨਾਂ ਹਿਰਦਿਆਂ ਵਿਚ ਅੰਤਰਜਾਮੀ ਅਕਾਲਪੁਰਖ ਦਾ ਵਾਸਾ ਵਿਖਾਈ ਦਿੰਦਾ ਹੈ। ਅਜਿਹੀ ਸੋਝੀ ਕੇਵਲ ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ ਹੀ ਪ੍ਰਾਪਤ ਹੁੰਦੀ ਹੈ। ਰਾਗ ਸੂਹੀ ਵਿਚ ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਦਾ ਹੁਕਮ ਹੈ –

*ਸਭੁ ਅੰਤਰਜਾਮੀ ਬ੍ਰਹਮੁ ਹੈ, ਬ੍ਰਹਮੁ ਵਸੈ ਸਭ ਥਾਇ॥*
*ਮੰਦਾ ਕਿਸ ਨੋ ਆਖੀਐ, ਸਬਦਿ ਵੇਖਹੁ ਲਿਵ ਲਾਇ॥ ੬॥*
*ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ॥*
*ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ॥*

(ਅੰਗ ੭੫੭)

ਮਾਨਸਿਕ ਤੇ ਸਰੀਰਕ ਤੌਰ 'ਤੇ ਸਿਹਤਯਾਬ ਹੋਣ ਦੀ ਇਕੋ ਇਕ ਜੁਗਤੀ ਹੈ ਵੈਰ-ਵਿਰੋਧ ਤੇ ਕ੍ਰੋਧ ਨੂੰ ਛੱਡਕੇ ਕਿਸੇ ਦੀ ਬੁਰਾਈ ਨਹੀਂ ਕਰਨੀ ਚਾਹੀਦੀ। ਬਾਬਾ ਫਰੀਦ ਜੀ ਦਾ ਆਪਣੇ ਸਲੋਕਾਂ ਵਿਚ ਫੁਰਮਾਨ ਹੈ –

*ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਦੂਸਰਿਆਂ ਦੇ ਦੋਸ਼ ਦੇਖਣ ਤੋਂ ਪਹਿਲਾਂ ਜੇ ਇਹ ਸਮਝਿਆ ਜਾਵੇ ਕਿ ਅਕਾਲ ਪੁਰਖ ਵਾਹਿਗੁਰੂ ਸਾਡੇ ਸਾਰਿਆਂ ਦੇ ਹਿਰਦਿਆਂ ਵਿਚ ਵਸਦਾ ਹੈ, ਉਹ ਦਿਆਲੂ ਪ੍ਰਭੂ ਸਾਡੀਆਂ ਸਾਰੀਆਂ ਬੁਰਾਈਆਂ ਤੇ ਭੈੜਾਂ ਤੋਂ ਜਾਣੂ ਹੈ, ਤਾਂ ਫਿਰ ਸਾਨੂੰ ਮਾਨਵਤਾ ਦੀ ਸੇਵਾ ਲਈ ਹਮੇਸ਼ਾ ਤੱਤਪਰ ਰਹਿਣਾ ਚਾਹੀਦਾ ਹੈ। ਇਹੋ ਨਿਰਵੈਰਤਾ ਤੇ ਨਿਸ਼ਕਾਮਤਾ ਹੀ ਅਸਲ ਪ੍ਰਭੂ ਭਗਤੀ ਹੈ। ਰਾਗ ਬਿਲਾਵਲ ਵਿਚ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ –

*ਦੋਸੁ ਨ ਕਾਹੂ ਦੀਜੀਐ, ਪ੍ਰਭੁ ਅਪਨਾ ਧਿਆਈਐ॥*
*ਜਿਤੁ ਸੇਵਿਐ ਸੁਖੁ ਹੋਇ ਘਨਾ, ਮਨ ਸੋਈ ਗਾਈਐ॥ ੧॥*
*ਕਹੀਐ ਕਾਇ ਪਿਆਰੇ ਤੁਝੁ ਬਿਨਾ॥*
*ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ॥*

(ਅੰਗ ੮੦੯)

ਇਹ ਵੈਰ ਵਿਰੋਧ ਤੇ ਬੁਰਾਈਆਂ ਅਕਾਲ ਪੁਰਖ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਨਿਕਲ ਸਕਦੇ ਹਨ। ਹਰ ਪ੍ਰਾਣੀ ਦੇ ਮਨ ਵਿਚ ਦੂਸਰਿਆਂ ਲਈ ਅਪਣੱਤ ਤੇ ਪ੍ਰੇਮ ਵੀ ਉਸੇ ਪ੍ਰਭੂ ਪਿਤਾ ਦੀ ਬਖ਼ਸ਼ਿਸ਼ ਸਦਕਾ ਹੀ ਹੁੰਦਾ ਹੈ। ਰਾਗ ਦੇਵ ਗੰਧਾਰੀ ਵਿਚ ਸਾਹਿਬਾਂ ਦਾ ਹੁਕਮ ਹੈ–

*ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ,*
*ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ, ਮਨ ਮਹਿ ਇਹੈ ਬੀਚਾਰਿਓ॥*

(ਅੰਗ ੫੨੯)

ਸੰਸਾਰ ਦੇ ਸਾਰੇ ਜੀਵਾਂ ਵਿਚ ਅੰਤਰਜਾਮੀ ਪ੍ਰਭੂ ਦੇ ਨਿਰਵੈਰ ਤੇ ਦਇਆ ਸਰੂਪ ਦੀ ਨੂਰਾਨੀ ਝਲਕ ਹੈ। ਸਾਰਾ ਸੰਸਾਰ ਉਸਦੀ ਅਦਭੁੱਤ ਰਚਨਾ ਹੈ। ਫਿਰ ਵੈਰ ਕਿਸ ਨਾਲ ਕੀਤਾ ਜਾਵੇ ? ਬੁਰਾ ਕਿਸਨੂੰ ਆਖਿਆ ਜਾਵੇ ? ਭਗਤ ਕਬੀਰ ਜੀ ਦਾ ਫੁਰਮਾਨ ਹੈ -

*ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭ ਜਗ ਉਪਜਿਆ, ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਵੈਰ ਵਿਰੋਧ ਤੋਂ ਨਿਰਲੇਪ ਰੱਬੀ ਪ੍ਰੇਮ ਵਿਚ ਸਰਸ਼ਾਰ ਭਗਤ ਨਾਮਦੇਵ ਜੀ ਦੇ ਦਿਬ-ਦ੍ਰਿਸ਼ਟੀ ਵਾਲੇ ਨੈਣਾਂ ਨੇ ਮਨੁੱਖਤਾ ਦੇ ਪਵਿੱਤਰ ਹਿਰਦੇ ਵਿਚ ਵਸਦੇ ਪ੍ਰਭੂ ਪਿਤਾ ਦੀ ਨੂਰਾਨੀ ਝਲਕ ਨੂੰ ਵੇਖਿਆ ਤਾਂ ਉਹਨਾਂ ਉੱਚੀ ਆਵਾਜ਼ ਵਿਚ ਹੋਕਾ ਦਿੰਦਿਆਂ ਫ਼ੁਰਮਾਇਆ -

*ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ,*
*ਰਾਮ ਬਿਨਾ ਕੋ ਬੋਲੈ ਰੇ॥*

(ਅੰਗ ੯੮੮)

ਆਪਣੇ ਪਿਆਰੇ ਨੂੰ ਮਿਲਣ ਦੀ ਬਿਹਬਲਤਾ ਤੇ ਤਾਂਘ ਨਾਲ ਜਦੋਂ ਬਾਬਾ ਫਰੀਦ ਜੀ ਨੇ ਮਨੁੱਖਤਾ ਨੂੰ ਤੱਕਿਆ ਤਾਂ ਉਹਨਾਂ ਨੂੰ ਹਰ ਪਾਸੇ ਅਕਾਲ ਪੁਰਖ ਵਾਹਿਗੁਰੂ ਦਾ ਪਸਾਰਾ ਵਿਖਾਈ ਦਿੱਤਾ। ਉਹਨਾਂ ਆਪਣੇ ਸੁਨੇਹੇ ਵਿਚ ਦੁਨੀਆਂ ਦੇ ਲੋਕਾਂ ਨੂੰ ਆਖਿਆ ਕਿ ਸਾਨੂੰ ਕਿਸੇ ਪ੍ਰਾਣੀ ਦਾ ਹਿਰਦਾ ਦੁਖਾਉਣ ਦਾ ਕੀ ਹੱਕ ਹੈ ? ਸਾਰੇ ਹਿਰਦੇ ਹੀ ਅਮੁੱਲ ਮੋਤੀਆਂ ਦੀ ਤਰ੍ਹਾਂ ਹਨ। ਬਾਬਾ ਜੀ ਦਾ ਫ਼ੁਰਮਾਨ ਹੈ -

*ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੈ॥*

(ਅੰਗ ੧੩੮੪)

ਇਸ ਸਾਰੀ ਵਿਚਾਰ ਉਪਰੰਤ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਸਮੁੱਚੀ ਮਾਨਵਤਾ ਨਿਰਵੈਰ ਤੇ ਦਇਆ ਨਿਧ ਅਕਾਲ ਪੁਰਖ ਅੰਤਰਜਾਮੀ ਪ੍ਰਭੂ ਦੀ ਮਹਾਨ ਰਚਨਾ ਹੈ। ਗੁਰਬਾਣੀ ਦੇ ਆਸ਼ੇ ਮੁਤਾਬਿਕ ਹਰ ਪ੍ਰਾਣੀ, ਜ਼ਿਸਨੇ ਸੰਸਾਰ ਦੀ ਰਚਨਾ ਵਿਚ ਰਮੇ ਪ੍ਰਭੂ ਪ੍ਰਮਾਤਮਾ ਦੇ ਨਿਰਵੈਰ ਸਰੂਪ ਤੇ ਪਰਮ ਸਤਿ ਨੂੰ ਜਾਨਣਾ ਹੈ, ਉਸਨੂੰ ਆਪਣੇ ਆਪ ਨੂੰ ਨਿਰਵੈਰ ਤੇ ਦਇਆਵਾਨ ਬਨਾਉਣ ਲਈ ਅਤੇ ਹਮੇਸ਼ਾ ਲਈ ਦੋਸ਼ਾਂ ਤੇ ਔਗੁਣਾਂ ਤੋਂ

ਛੁਟਕਾਰਾ ਪਾਉਣ ਲਈ ਤੱਤਪਰ ਰਹਿਣਾ ਚਾਹੀਦਾ ਹੈ। ਇਸ ਪ੍ਰਭੂ ਮਿਲਾਪ ਦੇ ਲੰਮੇ ਸਫ਼ਰ ਨੂੰ ਤਹਿ ਕਰਨ ਲਈ ਹਿਰਦੇ ਵਿਚੋਂ ਲੰਮੇ ਲੰਮੇ ਵੈਰ ਤੇ ਈਰਖਾ ਦਾ ਤਿਆਗ ਕਰਨਾ ਪਵੇਗਾ। ਫਿਰ ਸਾਡੀ ਆਪਣੀ ਦ੍ਰਿਸ਼ਟੀ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਅਜਿਹੀ ਬਣ ਜਾਵੇਗੀ, ਜਿਸ ਨਾਲ ਸਾਰੀ ਮਨੁੱਖਤਾ ਹੀ ਇਕ ਪਰਿਵਾਰ ਬਣ ਜਾਵੇਗੀ। ਕੋਈ ਦੁਸ਼ਮਣ, ਵੈਰੀ ਜਾਂ ਬੁਰਾ ਨਹੀਂ ਜਾਪੇਗਾ। ਈਰਖਾ ਤੇ ਕ੍ਰੋਧ ਦੀ ਅੱਗ ਬੁੱਝ ਜਾਵੇਗੀ। ਪ੍ਰਮਾਤਮਾ ਦੇ ਅੰਮ੍ਰਿਤ ਨਾਮ ਨਾਲ ਭਰਪੂਰ ਹਿਰਦਾ ਮਾਨਵ ਪ੍ਰੇਮ ਵਿਚ ਰੰਗਿਆ ਜਾਵੇਗਾ। ਧਨਾਸਰੀ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਤੇ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਨਾ ਕੋ ਮੇਰਾ ਦੁਸਮਨੁ ਰਹਿਆ, ਨ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ॥ ੨ ॥*
*ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ॥*

(ਅੰਗ ੬੭੧)






# ਗੁਰਬਾਣੀ ਦੇ ਚਾਨਣ 'ਚ ਗੁਰਸਿੱਖ

ਜੋ ਦੈਵੀ ਗੁਣ ਗੁਰਬਾਣੀ ਨੇ ਮਨੁੱਖ ਨੂੰ ਪ੍ਰਦਾਨ ਕੀਤੇ ਹਨ, ਇਹਨਾਂ ਦੈਵੀ ਗੁਣਾਂ ਦੇ ਨਾਲ ਭਰਪੂਰ ਮਨੁੱਖ ਨੂੰ ਗੁਰਸਿੱਖ ਕਿਹਾ ਗਿਆ ਹੈ। ਇਹਨਾਂ ਦੈਵੀ ਗੁਣਾਂ ਦਾ ਵਿਕਾਸ ਇਸੇ ਮਾਤ-ਲੋਕ ਵਿਚ ਰਹਿਕੇ ਹੁੰਦਾ ਹੈ। ਸੰਸਾਰ ਦੇ ਮੋਹ-ਮਾਇਆ ਰੂਪੀ ਪਸਾਰੇ ਵਿਚ ਰਹਿੰਦਿਆਂ ਇਹਨਾਂ ਦੈਵੀ ਗੁਣਾਂ ਨੂੰ ਕਾਇਮ ਰੱਖਣਾ ਹੀ ਗੁਰਸਿੱਖ ਦਾ ਗੁਣ ਹੈ। ਜਿਵੇਂ ਜਲ ਵਿਚ ਰਹਿਕੇ ਕਮਲ ਨਿਰਲੇਪ ਰਹਿੰਦਾ ਹੈ, ਜਿਵੇਂ ਮੁਰਗਾਬੀ ਨਦੀ ਵਿਚ ਤਰਦਿਆਂ ਹੋਇਆਂ ਵੀ ਅਣਭਿੱਜ ਰਹਿੰਦੀ ਹੈ, ਉਸੇ ਤਰ੍ਹਾਂ ਗੁਰਬਾਣੀ ਵਿਚ ਨਿਸਚਾ ਰੱਖਣ ਵਾਲਾ ਆਦਰਸ਼ਕ ਗੁਰਸਿੱਖ ਆਪਣੀ ਸੁਰਤਿ ਨੂੰ ਸ਼ਬਦ ਵਿਚ ਟਿਕਾ ਕੇ ਮਾਇਆ ਰੂਪੀ ਪ੍ਰਭਾਵ ਤੋਂ ਮੁਕਤ ਰਹਿੰਦਾ ਹੋਇਆ ਭਵਸਾਗਰ ਤਰ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦਾ ਆਦਰਸ਼ਕ ਗੁਰਸਿੱਖ ਕੇਵਲ ਮੁਕਤੀ ਨਾਲ ਸੰਤੁਸ਼ਟ ਨਹੀਂ, ਉਹ ਸਮਝਦਾ ਹੈ ਕਿ ਉਸਨੇ ਆਪਣੀ ਮੁਕਤੀ ਦੇ ਨਾਲ ਨਾਲ ਆਪਣੇ ਸੰਗੀ ਸਾਥੀਆਂ ਤੇ ਕੁਲ ਨੂੰ ਵੀ ਭਵਸਾਗਰ ਤੋਂ ਤਰਨ ਵਿਚ ਸਹਾਇਤਾ ਕਰਨੀ ਹੈ। ਰਾਗ ਮਾਰੂ ਵਿਚ ਮਾਰੂ ਸੋਹਲੇ ਵਿਚ ਗੁਰੂ ਨਾਨਕ ਸਾਹਿਬ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਐਸੇ ਜਨ ਵਿਰਲੇ ਸੰਸਾਰੇ॥*
*ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥*
*ਆਪਿ ਤਰਹਿ ਸੰਗਤਿ ਕੁਲ ਤਾਰਹਿ*
*ਤਿਨ ਸਫਲ ਜਨਮੁ ਜਗਿ ਆਇਆ॥*

(ਅੰਗ ੧੦੩੯)

ਗੁਰਸਿੱਖਾਂ ਨੂੰ ਕੇਵਲ ਇਕ ਅਕਾਲ ਪੁਰਖ ਵਾਹਿਗੁਰੂ 'ਤੇ ਭਰੋਸਾ ਹੁੰਦਾ ਹੈ, ਉਹ ਗੁਰ-ਸ਼ਬਦ ਦੀ ਵੀਚਾਰ ਵਿਚ ਰਹਿ ਕੇ ਜੀਵਨ ਸਫ਼ਰ ਤਹਿ ਕਰਦੇ ਹਨ। ਉਹਨਾਂ ਦੇ ਮਨ, ਤਨ ਤੇ ਬਾਣੀ ਨਿਰਮਲ ਹੁੰਦੇ ਹਨ। ਅਜਿਹੇ ਪੁਰਸ਼ਾਂ ਦੇ ਅੰਦਰ ਵਾਹਿਗੁਰੂ ਦੇ ਦਰਸ਼ਨਾਂ ਦੀ ਤਾਂਘ ਤੇ ਗੁਰਬਾਣੀ ਨਾਲ ਪਿਆਰ ਹੁੰਦਾ ਹੈ। ਉਹਨਾਂ ਦੇ ਹਿਰਦੇ ਵਿਚ ਗੁਰ-ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ। ਹਿਰਦੇ ਵਿਚ ਰਤੀ ਭਰ ਵੀ ਸੰਸਾ ਨਹੀਂ ਹੁੰਦਾ, ਨਾ ਹੀ ਉਹਨਾਂ ਨੂੰ ਕੋਈ ਚਿੰਤਾ ਹੁੰਦੀ ਹੈ। ਗੁਰੂ ਦੇ ਭਾਣੇ ਵਿਚ ਰਹਿ ਕੇ ਜੀਵਨ ਵਿਚ ਆਉਣ ਵਾਲੇ ਦੁੱਖਾਂ ਤੇ ਸੁੱਖਾਂ ਨੂੰ ਸਮ ਕਰਕੇ ਜਾਨਣਾ ਹੀ ਗੁਰਸਿਖ ਦਾ ਕਰਮ ਹੈ। ਇਸ ਤੋਂ ਉਲਟ ਮਨਮੁੱਖ ਭਟਕਣ ਵਿਚ

ਰਹਿੰਦਿਆਂ ਜੀਵਨ ਦੀਆਂ ਠੋਕਰਾਂ ਨਾਲ ਬੇਹਾਲ ਰਹਿੰਦਾ ਹੈ। ਰਾਗ ਸੋਰਠਿ ਵਿਚ ਤੀਸਰੇ ਨਾਨਕ ਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਅਸਲ ਵਿਚ ਗੁਰਮਤਿ ਵਿਚਾਰਧਾਰਾ ਕਿਰਿਆਹੀਨ ਨਹੀਂ, ਕਿਰਿਆ ਸ਼ੀਲ ਹੈ। ਮਨੁੱਖੀ ਜੀਵਨ ਸਰਬੋਤਮ ਹੈ। ਸਾਰੀਆਂ ਜੂਨਾਂ ਦੀ ਆਖ਼ਰੀ ਕੜੀ ਹੈ। ਇਹ ਮੌਕਾ ਦੁਬਾਰਾ ਨਹੀਂ ਮਿਲਦਾ, ਜਿਸ ਦਾ ਮੰਤਵ ਪ੍ਰਭੂ ਦੀ ਨੇੜਤਾ ਪ੍ਰਾਪਤ ਕਰਨਾ ਹੈ। ਗੁਰਸਿੱਖ ਨੇ ਉੱਦਮ ਵੀ ਕਰਨਾ ਹੈ ਤੇ ਆਹਰ ਵੀ। ਨਾਮ ਜਪਣਾ ਹੈ, ਕਿਰਤ ਕਰਨੀ ਹੈ, ਵੰਡ ਛਕਣਾ ਹੈ। ਜਿਨ੍ਹਾਂ ਗੁਰਸਿੱਖਾਂ ਨੇ ਇਹਨਾਂ ਗੁਣਾਂ ਨੂੰ ਜੀਵਨ ਅਧਾਰ ਬਣਾ ਲਿਆ ਹੈ, ਉਹਨਾਂ ਦਾ ਜੀਵਨ ਸਫਲ ਜੀਵਨ ਹੈ। ਗੁਰਮਤਿ ਨੇ ਆਪਣੇ ਦੈਨਿਕ ਕਾਰ ਵਿਹਾਰ ਵਿਚ ਹਰਿ ਨਾਮ ਸਿਮਰਨ ਦੀ ਤਾਕੀਦ ਕੀਤੀ ਹੈ। ਗੁਰਸਿੱਖ ਨੂੰ ਅੰਮ੍ਰਿਤ ਵੇਲੇ ਨਾਮ ਸਿਮਰਨ ਦਾ ਉਪਦੇਸ਼ ਹੈ। ਕਿਰਤ ਵਿਰਤ ਵੀ ਧਰਮ ਦੀ ਹੀ ਕਰਨੀ ਹੈ, ਹੱਥੋਂ ਦੇ ਕੇ ਭਲਾ ਮਨਾਉਣ ਲਈ ਕਿਹਾ ਗਿਆ ਹੈ। ਆਪ ਨਾਮ ਜਪਣਾ ਤੇ ਹੋਰਨਾਂ ਨੂੰ ਅਜਿਹੀ ਪ੍ਰੇਰਨਾ ਕਰਨਾ ਗੁਰਸਿੱਖ ਦਾ ਨਿੱਤ ਦਾ ਕਰਮ ਹੈ। ਅਜਿਹੇ ਗੁਰਸਿੱਖਾਂ 'ਤੇ ਪ੍ਰਭੂ ਦੀ ਦਇਆ ਦ੍ਰਿਸ਼ਟੀ ਹੁੰਦੀ ਹੈ। ਵਾਰ ਗਉੜੀ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਇ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ।*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,*

*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਗੁਰਮਤਿ ਨੇ ਗੁਰਸਿੱਖ ਦਾ ਜੀਵਨ ਮਨੋਰਥ ਗੁਰੂ ਦੇ ਸਨਮੁਖ ਹੋਣਾ ਤੇ ਆਪਾ ਸਮਰਪਣ ਕਰਨਾ ਦੱਸਿਆ ਹੈ। ਇਹ ਆਪਾ ਸਮਰਪਣ ਵਾਲੀ ਮਹਾਨ ਤਾਕਤ ਤੇ ਗੁਣ ਉਦੋਂ ਹੀ ਪੈਦਾ ਹੁੰਦਾ ਹੈ, ਜਦੋਂ ਗੁਰਸਿੱਖੀ ਦੇ ਮਾਰਗ 'ਤੇ ਤੁਰਦਾ ਸਧਾਰਨ ਮਨੁੱਖ ਹੰਕਾਰ ਤਿਆਗਕੇ ਇਕ ਅਜਿਹੀ ਅਵਸਥਾ ਵਿਚ ਪਹੁੰਚ ਜਾਂਦਾ ਹੈ, ਉਦੋਂ ਉਹ ਅਕਾਲ ਪੁਰਖ ਦੇ ਹੁਕਮ ਅਨੁਸਾਰ ਜੀਵਨ ਨੂੰ ਢਾਲ ਸਕਦਾ ਹੈ। ਇਸ ਸਮਰਪਣ ਲਈ ਆਪਣੇ ਆਪ ਨੂੰ ਕਰਤਾ ਪੁਰਖ ਦੀ ਵਿਸ਼ਾਲ ਸ਼ਕਤੀ ਦੇ ਹਵਾਲੇ ਕਰਦਾ ਹੈ, ਜੋ ਕੁਦਰਤ ਦੇ ਨਿਯਮਾਂ ਦੇ ਅਨੁਕੂਲ ਹੈ। ਸੇਵਾ ਦੇ ਪੁੰਜ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਆਪਣੀ ਮਹਾਨ ਰਚਨਾ ਅਨੰਦ ਸਾਹਿਬ ਵਿਚ ਇਸ ਪ੍ਰਥਾਇ ਫੁਰਮਾਉਂਦੇ ਹਨ –

*ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ।*
*ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥*
*ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥*
*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰ ਨ ਜਾਣੈ ਕੋਏ॥*
*ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥*

(ਅੰਗ ੯੧੯)

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਮਨੁੱਖੀ ਮਨ ਦੇ ਦੋ ਭਾਗ ਹਨ – ਨਾਮ ਜਪਣ ਵਾਲਾ ਮਨ ਤੇ ਹਉਮੈ ਵਾਲਾ ਮਨ। ਇਹਨਾਂ ਦੋਹਾਂ ਵਿਚੋਂ ਗੁਰਸਿੱਖੀ ਦੇ ਮਾਰਗ 'ਤੇ ਚੱਲਣ ਵਾਲੇ ਮਨ ਨੂੰ ਗੁਰਮੁਖ ਤੇ ਚੰਚਲ ਮਨ ਦੇ ਪਿੱਛੇ ਲੱਗਣ ਵਾਲੇ ਮਨ ਨੂੰ ਮਨਮੁੱਖ ਵੀ ਕਿਹਾ ਜਾ ਸਕਦਾ ਹੈ। ਇਸਨੂੰ ਇਨਸਾਨੀ ਮਨ ਤੇ ਸ਼ੈਤਾਨੀ ਮਨ ਵੀ ਕਿਹਾ ਜਾ ਸਕਦਾ ਹੈ। ਇਹ ਦੋਵੇਂ ਮਨ ਅਸਲ ਵਿਚ ਦੋਵੇਂ ਰੁੱਚੀਆਂ ਹਨ। ਮਨਮੁਖੀ ਰੁੱਚੀ ਮਨੁੱਖ ਨੂੰ ਮਾਦੀ ਦੁਨੀਆਂ ਨਾਲ ਜੋੜਦੀ ਹੈ, ਜਿਸ ਨਾਲ ਹਉਮੈ ਦਾ ਪਸਾਰਾ ਵਧਦਾ ਹੈ। ਇਸੇ ਹਉਮੈ ਦੇ ਭੁਲੇਖੇ ਵਿਚ ਪੱਕੇ ਮਨੁੱਖ 'ਕੂੜੁ ਕੂੜੇ ਨੇਹੁ ਲਗਾ' ਵਾਲੀ ਪ੍ਰਵਿਰਤੀ ਧਾਰਨ ਕਰ ਜਾਂਦਾ ਹੈ। ਸਧਾਰਨ ਪ੍ਰਾਣੀ ਲਈ ਇਹ ਰਸਤਾ ਸੌਖਾ ਤੇ ਲੁਭਾਇਮਾਨ ਹੋਣ ਕਰਕੇ ਅਜਿਹਾ ਮਨਮੁੱਖ ਮਨੁੱਖ ਇਸ ਰਸਤੇ ਉਤੇ ਤੇਜ਼ੀ ਨਾਲ ਅੱਗੇ ਵਧਦਾ ਹੈ। ਵਿਸ਼ਾਲ ਕੁਦਰਤ ਤੇ ਇਸ ਵਿਚ ਚਲਦੇ ਉਸ ਕਰਤਾ ਪੁਰਖ ਦੇ ਹੁਕਮ ਨੂੰ ਭੁੱਲ ਜਾਂਦਾ ਹੈ। 'ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥' ਵਾਲੀ ਅਟੱਲ ਸਚਾਈ ਦਾ ਉਸਨੂੰ ਗਿਆਨ ਨਹੀਂ ਹੁੰਦਾ। ਪਰ ਇਸ ਤੋਂ ਉਲਟ "ਗੁਰਸਿਖਾ ਕੇ ਮੁਖ ਉਜਾਲੇ ਮਨਮੁਖਿ ਥੀਏ ਪਰਾਲੀ॥" ਵਾਲੀ ਗੱਲ ਵਾਪਰ ਜਾਂਦੀ ਹੈ। ਪਰ ਗੁਰਸਿੱਖ ਗੁਰੂ ਦੇ ਹੁਕਮ ਅਨੁਸਾਰ ਆਪਣੇ ਲਾਭ ਹਾਨ ਦਾ ਨਿਤਾਰਾ ਗੁਰੂ ਉਪਰ ਛੱਡ ਦਿੰਦਾ ਹੈ। ਇਸੇ

ਲਈ ਗੁਰੂ ਨੂੰ ਹਉਮੈ ਦੀ ਬੀਮਾਰੀ ਦਾ ਵੈਦ ਵੀ ਕਿਹਾ ਜਾਂਦਾ ਹੈ। ਸਤਿਗੁਰੂ ਆਪਣੀ ਦਇਆਲਤਾ ਨਾਲ ਦੀਨਾਂ ਦੀ ਰੱਖਿਆ ਕਰਦਾ ਹੈ। ਜਿਵੇਂ ਮਾਤਾ-ਪਿਤਾ ਬੱਚੇ ਦੀ ਪ੍ਰਿਤਪਾਲਣਾ ਕਰਦੇ ਹਨ ਇਵੇਂ ਹੀ ਸਤਿਗੁਰੂ ਹਰ ਔਖੀ ਘੜੀ ਆਪਣੇ ਗੁਰਸਿੱਖ ਦੀ ਪਾਲਣਾ ਕਰਦੇ ਹਨ। ਇਸ ਪ੍ਰਥਾਇ ਸ਼ਾਂਤੀ ਦੇ ਪੁੰਜ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦਾ ਰਾਗ ਆਸਾ ਵਿਚ ਹੁਕਮ ਹੈ :

*ਬੰਧਨ ਕਾਟਿ ਬਿਸਾਰੇ ਅਉਗਨ, ਅਪਨਾ ਬਿਰਦੁ ਸਮ੍ਾਰਿਆ॥*
*ਹੋਇ ਕ੍ਰਿਪਾਲ ਮਾਤ ਪਿਤ ਨਿਆਈ, ਬਾਰਿਕ ਜਿਉ ਪ੍ਰਤਿਪਾਰਿਆ॥ ੧॥*
*ਗੁਰਸਿਖ ਰਾਖੇ ਗੁਰ ਗੋਪਾਲਿ॥*
*ਕਾਢ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ॥*

(ਅੰਗ ੩੮੨)

ਅਜਿਹੇ ਗੁਰਸਿਖਾਂ ਦੀ ਉਸਤਤਿ ਕਰਦੇ ਹੋਏ ਗੁਰੂ ਸਾਹਿਬ ਗੁਰਬਾਣੀ ਵਿਚ ਥਾਂ ਪੁਰ ਥਾਂ ਆਪਣੇ ਵਿਚਾਰਾਂ ਰਾਹੀਂ ਜਗਿਆਸੂਆਂ ਨੂੰ ਇਸ ਮਾਰਗ ਦੇ ਧਾਰਨੀ ਹੋਣ ਦੀ ਪ੍ਰੇਰਨਾ ਕਰਦੇ ਹਨ। ਗੁਰਸਿੱਖਾਂ ਨੂੰ ਮਿਲਕੇ ਮਨ ਦੀ ਮੈਲ ਕਟੀ ਜਾਂਦੀ ਹੈ, ਸਭ ਕਿਲਵਿਖ ਪਾਪ ਨਸ਼ਟ ਹੋ ਜਾਂਦੇ ਹਨ। ਉਹਨਾਂ ਦੇ ਬਚਨਾਂ ਸਦਕਾ ਮਨ ਵਿਚ ਪ੍ਰਮਾਤਮਾ ਦਾ ਨਾਮ ਆ ਵਸਦਾ ਹੈ। ਸਾਰੇ ਭਰਮ ਭਉ ਬਿਨਸ ਜਾਂਦੇ ਹਨ। ਸੰਸਾਰੀ ਲੋਕ ਅਜਿਹੇ ਗੁਰਮੁਖਾਂ ਦੀ ਚਰਨ ਧੂੜ ਲਈ ਤਰਸਦੇ ਹਨ।

ਰਾਗ ਗੋਂਡ ਵਿਚ ਸ਼ਾਂਤੀ ਦੇ ਪੁੰਜ ਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਫੁਰਮਾਨ ਹੈ -

*"ਜਾ ਕੈ ਸੰਗਿ ਇਹੁ ਮਨੁ ਨਿਰਮਲੁ॥*
*ਜਾ ਕੈ ਸੰਗਿ ਹਰਿ ਹਰਿ ਸਿਮਰਨੁ॥*
*ਜਾ ਕੈ ਸੰਗਿ ਕਿਲਬਿਖ ਹੋਹਿ ਨਾਸ॥*
*ਜਾ ਕੈ ਸੰਗਿ ਰਿਦੈ ਪਰਗਾਸ॥ ੧॥*
*ਸੇ ਸੰਤਨ ਹਰਿ ਕੇ ਮੇਰੇ ਮੀਤ॥*
*ਕੇਵਲ ਨਾਮੁ ਗਾਈਐ ਜਾ ਕੈ ਨੀਤ॥ ੧॥ ਰਹਾਉ॥*
*ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ॥*
*ਜਾ ਕੈ ਉਪਦੇਸਿ ਭਰਮੁ ਭਉ ਨਸੈ॥*
*ਜਾ ਕੈ ਕੀਰਤਿ ਨਿਰਮਲ ਸਾਰ॥*
*ਜਾ ਕੀ ਰੇਨੁ ਬਾਂਛੈ ਸੰਸਾਰ॥ ੨॥* (ਅੰਗ ੮੬੩)

ਹੁਣ ਪ੍ਰਭੂ ਆਪਣੇ ਗੁਰਸਿੱਖ ਦੀ ਜਿਥੇ ਰੱਖਿਆ ਕਰਦਾ ਹੈ, ਉਥੇ ਉਸ ਉਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਤੇ ਮਿਹਰ ਵੀ ਕਰਦਾ ਹੈ। ਸਤਿਗੁਰੂ ਆਪਣੇ ਸਿੱਖ ਦੀ ਭੈੜੀ ਮੱਤ ਰੂਪੀ ਮੈਲ ਦੂਰ ਕਰ ਦਿੰਦਾ ਹੈ, ਕਿਉਂਕਿ ਗੁਰਸਿੱਖ ਸਤਿਗੁਰੂ ਦੇ ਉਪਦੇਸ਼ ਦੇ ਰਾਹੀਂ ਪ੍ਰਭੂ ਨਾਮ ਸਿਮਰਦਾ ਹੈ। ਉਹ ਉਸਦੇ ਮੋਹ-ਮਾਇਆ ਰੂਪੀ ਬੰਧਨ ਕੱਟ ਦਿੰਦਾ ਹੈ, ਜਿਸ ਨਾਲ ਉਹ ਵਿਕਾਰਾਂ ਵਲੋਂ ਹਟ ਜਾਂਦਾ ਹੈ। ਕਿਉਂਕਿ ਹੁਣ ਉਸਨੂੰ ਪ੍ਰਭੂ ਦਾ ਨਾਮ ਰੂਪੀ ਧਨ ਮਿਲ ਗਿਆ ਹੈ ਤੇ ਇਸ ਤਰ੍ਹਾਂ ਇਸ ਧਨ ਦੀ ਪ੍ਰਾਪਤੀ ਨਾਲ ਉਹ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ। ਸਤਿਗੁਰੂ ਆਪਣੇ ਸਿੱਖ ਦਾ ਲੋਕ-ਪਰਲੋਕ ਵੀ ਸਵਾਰ ਦੇਂਦਾ ਹੈ, ਕਿਉਂਕਿ ਉਹ ਹੁਣ ਉਸਦਾ ਆਪਣਾ ਹੋ ਗਿਆ ਹੈ। ਸੁਖਮਨੀ ਸਾਹਿਬ ਦੀ ੧੮ਵੀਂ ਅਸਟਪਦੀ ਵਿਚ ਗੁਰੂ ਸਾਹਿਬ ਦਾ ਫ਼ੁਰਮਾਨ ਹੈ -

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*
*ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥*
*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਅੰਗ ੨੮੬)

ਸਤਿਗੁਰੂ ਦੀ ਕ੍ਰਿਪਾ ਦੁਆਰਾ ਗੁਰਸਿੱਖ ਦੇ ਜੀਵਨ ਵਿਚ ਸੱਚ ਦਾ ਵਾਸਾ ਹੋ ਜਾਂਦਾ ਹੈ। ਉਸਦੇ ਬਚਨਾਂ ਵਿਚ ਰੰਚਕ ਮਾਤਰ ਵੀ ਝੂਠ ਨਹੀਂ ਰਹਿੰਦਾ। ਉਹ ਮਾਇਆ ਤੋਂ ਉਪਰ ਰਹਿੰਦਾ ਹੈ, ਸੱਚੇ ਪ੍ਰਭੂ ਦੀ ਸ਼ਰਨ ਉਸ ਦਾ ਨਿਵਾਸ ਹੈ। ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਦੂਜੇ ਪਾਸੇ ਮਨਮੁਖ ਨੂੰ ਮੋਹ ਦਾ ਦੁੱਖ ਹੈ, ਇਸ ਲਈ ਉਸਦਾ ਆਵਾਗਵਨ ਬਣਿਆ ਰਹਿੰਦਾ ਹੈ। ਰਾਗ ਗਉੜੀ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ-

*ਬੋਲਹਿ ਸਾਚੁ ਮਿਥਿਆ ਨਹੀ ਰਾਈ॥*
*ਚਾਲਹਿ ਗੁਰਮੁਖਿ ਹੁਕਮਿ ਰਜਾਈ॥*
*ਰਹਹਿ ਅਤੀਤ ਸਚੇ ਸਰਣਾਈ॥ ੧॥*
*ਸਚ ਘਰਿ ਬੈਸੈ ਕਾਲੁ ਨ ਜੋਹੈ॥*

*ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ॥ ੧॥*

(ਅੰਗ ੨੨੭)

ਹੁਣ ਸਤਿਗੁਰੂ ਨੇ ਅਜਿਹੇ ਗੁਰਸਿੱਖ ਜਗਿਆਸੂਆਂ ਨੂੰ ਸੱਚੇ ਮਹੱਲ ਵਿਚ ਪਹੁੰਚਾ ਕੇ ਅਲੱਖ ਪ੍ਰਭੂ ਨੂੰ ਦਿਖਾ ਦਿੱਤਾ ਹੈ। ਇਹ ਟਿਕਾਣਾ ਸਥਿਰ ਹੈ, ਇਥੇ ਮਾਇਆ ਦਾ ਸਾਇਆ ਵੀ ਨਹੀਂ ਪੈਂਦਾ। ਗੁਰਸਿੱਖ ਸੱਚੇ ਪ੍ਰਭੂ ਨਾਲ ਜੁੜਕੇ ਸੰਤੋਖੀ ਹੋ ਜਾਂਦਾ ਹੈ, ਉਸਦੀ ਭਟਕਣਾ ਖ਼ਤਮ ਹੋ ਜਾਂਦੀ ਹੈ। ਅਸਲ ਵਿਚ ਗੁਰਮਤਿ ਨੇ ਜਿਹੜੇ ਗੁਰਸਿੱਖਾਂ ਦਾ ਵਰਨਣ ਕੀਤਾ ਹੈ, ਉਹਨਾਂ ਦੇ ਹਿਰਦੇ ਵਿਚ ਸੱਚੇ ਵਾਹਿਗੁਰੂ ਦਾ ਵਾਸਾ ਹੁੰਦਾ ਹੈ, ਉਹਨਾਂ ਦੀ ਸੰਗਤ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਉਸ ਸੰਗਤ ਵਿਚ ਸੱਚੇ ਨਾਮ ਨਾਲ ਜੁੜਿਆਂ ਜਨਮਾਂ ਜਨਮਾਂਤਰਾਂ ਦੀ ਮੈਲ ਕੱਟੀ ਜਾਂਦੀ ਹੈ। ਰਾਗ ਗਉੜੀ ਵਿਚ ਹੀ ਗੁਰੂ ਸਾਹਿਬ ਦਾ ਹੁਕਮ ਹੈ –

*ਸਾਚ ਮਹਲਿ ਗੁਰਿ ਅਲਖੁ ਲਖਾਇਆ॥*
*ਨਿਹਚਲ ਮਹਲੁ ਨਹੀ ਛਾਇਆ ਮਾਇਆ॥*
*ਸਾਚਿ ਸੰਤੋਖੇ ਭਰਮੁ ਚੁਕਾਇਆ॥ ੮॥*
*ਜਿਨ ਕੈ ਮਨਿ ਵਸਿਆ ਸਚੁ ਸੋਈ॥*
*ਤਿਨ ਕੀ ਸੰਗਤਿ ਗੁਰਮੁਖਿ ਹੋਈ॥*
*ਨਾਨਕ ਸਾਚਿ ਨਾਮਿ ਮਲੁ ਖੋਈ॥ ੯॥*

(ਅੰਗ ੨੨੮)

ਅਜਿਹੇ ਹੰਸ ਰੂਪੀ ਗੁਰਸਿੱਖ ਸਤਿਗੁਰੂ ਦੇ ਹੁਕਮ ਨਾਲ ਹੀ ਮਿਲਦੇ ਹਨ। ਉਹਨਾਂ ਨੂੰ ਮਿਲਕੇ ਮਨ ਦੀ ਤ੍ਰਿਪਤੀ ਹੋ ਜਾਂਦੀ ਹੈ। ਉਹ ਜਿਥੇ ਆਪ ਇਸ ਸੰਸਾਰ ਭਵਸਾਗਰ ਤੋਂ ਪਾਰ ਹੁੰਦੇ ਹਨ, ਉਥੇ ਨਾਲ ਹੀ ਆਪਣੇ ਸੰਗੀ ਸਾਥੀਆਂ ਦਾ ਵੀ ਪਾਰ ਉਤਾਰਾ ਕਰ ਜਾਂਦੇ ਹਨ। ਰਾਮਕਲੀ ਵਾਰ ਵਿਚ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਏ ਹੁਕਮ ਹੈ –

*ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ॥*
*ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ॥*
*ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ॥*
*ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ, ਸੋ ਸਿਖੁ ਗੁਰੂ ਪਹਿ ਆਵੈ॥*
*ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ॥*

(ਅੰਗ ੯੬੦)

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੋਇਆ ਕਿ ਗੁਰੂ ਸਾਹਿਬਾਂ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਤੇ ਸ਼ਬਦ ਦੇ ਬਾਣ ਦੁਆਰਾ ਅਜਿਹੇ ਸਿਦਕੀ ਗੁਰਸਿੱਖਾਂ ਦੀ ਉਸਤਤਿ ਕਰਦਿਆਂ

ਗੁਰਬਾਣੀ ਦੇ ਚਾਨਣ ਵਿਚ ਕਿਰਤ ਕਰਨ ਵਾਲੇ, ਨਾਮ ਜਪਣ ਵਾਲੇ ਤੇ ਵੰਡ ਛਕਣ ਵਾਲੇ ਗੁਰਸਿੱਖਾਂ ਨੂੰ ਧੰਨ ਕਿਹਾ ਹੈ, ਜਿਹਨਾਂ ਨੇ ਪ੍ਰਭੂ ਦੇ ਨਾਮ ਨੂੰ ਆਪਣੇ ਜੀਵਨ ਦਾ ਅਧਾਰ ਬਣਾਕੇ, ਜੀਵਨ ਸਫ਼ਰ ਨੂੰ ਤਹਿ ਕਰਦਿਆਂ ਮਨੁੱਖਤਾ ਦੀ ਸੇਵਾ ਕਰਦਿਆਂ, ਦੀਨ ਦੁਖੀਆਂ ਦੀ ਪੀੜਾ ਨੂੰ ਆਪਣੀ ਪੀੜ ਸਮਝਦਿਆਂ, ਸਮੁੱਚੀ ਮਨੁੱਖਤਾ ਨੂੰ ਆਪਣੀ ਬੁੱਕਲ ਵਿਚ ਲੈਂਦਿਆਂ ਆਪਣੇ ਜੀਵਨ ਨੂੰ ਅਨੰਦਮਈ ਤੇ ਸੁਖੈਨ ਬਣਾਇਆ ਹੈ। ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਅਜਿਹੇ ਗੁਰਸਿੱਖਾਂ ਦੇ ਬਲਿਹਾਰ ਜਾਂਦਿਆਂ ਵਡਹੰਸ ਦੀ ਵਾਰ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ –

*ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜੋ ਸਤਿਗੁਰ ਚਰਣੀ ਜਾਇ ਪਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰ ਹਰਿ ਨਾਮੁ ਲਇਆ॥*
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ, ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥*

(ਅੰਗ ੫੯੩)






# ਤੂੰ ਮਨਿ ਵਸਿਆ ਲਗੈ ਨ ਦੂਖਾ ॥

ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਇਸ ਦੇ ਰਚਨਹਾਰਿਆਂ ਨੇ ਮਨੁੱਖੀ ਜੀਵਨ ਦੀਆਂ ਹਰ ਤਰ੍ਹਾਂ ਦੀਆਂ ਗੁੰਝਲਾਂ ਨੂੰ ਖੋਲ੍ਹਣ ਦਾ ਸੁਖੈਨ ਤੇ ਆਸਾਨ ਢੰਗ ਦੱਸਿਆ ਹੈ। ਅਕਾਲਪੁਰਖ ਦੇ ਮਾਣਕ ਮੋਤੀ ਨਾਮ ਵਿਚ ਬੇਅੰਤ ਖ਼ੂਬੀਆਂ ਹਨ। ਗੁਰਮਤਿ ਨੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਥਾਂ ਪੁਰ ਥਾਂ ਮਨੁੱਖ ਨੂੰ ਸੇਧ ਦਿੱਤੀ ਹੈ। ਗੁਰਬਾਣੀ ਦੀ ਚਕਾਚੌਂਧ ਕਰ ਦੇਣ ਵਾਲੀ ਚਮਕਦਾਰ ਰੌਸ਼ਨੀ ਨਾਲ ਕਿਸੇ ਪ੍ਰਕਾਰ ਦਾ ਭੁਲੇਖਾ ਜਾਂ ਭਰਮ ਨਹੀਂ ਰਹਿੰਦਾ। ਮਨੁੱਖ ਨੂੰ ਆਪਣੇ ਜੀਵਨ ਵਿਚ ਅਨੇਕਾਂ ਕਠਿਨਾਈਆਂ, ਮੁਸ਼ਕਲਾਂ ਤੇ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਅਸੀਂ ਨਿਤਾ-ਪ੍ਰਤੀ ਦੇ ਜੀਵਨ ਵਿਚ ਵੇਖਦੇ ਹਾਂ ਕਿ ਅਸੀਂ ਦੁਨਿਆਵੀ ਲੋਕ ਮਾਨਸਿਕ ਤੌਰ ਤੇ ਭਾਈਚਾਰਕ, ਰਾਜਨੀਤਕ ਤੇ ਆਰਥਿਕ ਤੰਗੀਆਂ ਤੁਰਸ਼ੀਆਂ ਵਿਚ ਫਸੇ ਦੁੱਖਾਂ ਦੀ ਘੋਰ-ਅੰਧੇਰੀ ਰਾਤ ਵਿਚ ਭਟਕ ਰਹੇ ਹਾਂ। ਸਾਡੇ ਮਨ ਨੂੰ ਸ਼ਾਂਤੀ ਨਹੀਂ। ਇਸੇ ਕਰਕੇ ਥਾਲੀ ਦੇ ਪਾਣੀ ਦੀ ਤਰ੍ਹਾਂ ਡੋਲਦੇ ਤੇ ਭਟਕਦੇ ਫਿਰਦੇ ਹਾਂ। ਅਸਲ ਵਿਚ ਸਾਨੂੰ ਆਪਣੇ ਜੀਵਨ-ਆਦਰਸ਼ ਦੀ ਸੋਝੀ ਵੀ ਨਹੀ। ਸਾਨੂੰ ਇਸ ਗੱਲ ਦਾ ਵੀ ਗਿਆਨ ਨਹੀਂ, ਕਿ ਸਾਡੇ ਜੀਵਨ ਦਾ ਮਨੋਰਥ ਜਾਂ ਨਿਸ਼ਾਨਾ ਕੀ ਹੈ। ਅਸੀਂ ਇਸ ਦੁਨੀਆਂ ਵਿਚ ਕਿਉਂ ਤੇ ਕਿਸ ਲਈ ਆਏ ਹਾਂ। ਹਰ ਮਨੁੱਖ ਦਾ ਇਹੋ ਯਤਨ ਹੈ ਕਿ ਉਸਨੂੰ ਸੁੱਖ ਪ੍ਰਾਪਤ ਹੋਵੇ, ਸੁੱਖਾਂ ਦੀ ਪ੍ਰਾਪਤੀ ਲਈ ਅਸੀਂ ਰਾਤ ਦਿਨੇ ਭੱਜੇ ਫਿਰਦੇ ਹਾਂ। ਸਾਡਾ ਮਨ ਹੀ ਅਜਿਹਾ ਹੈ ਜੋ ਸੁੱਖ ਭੋਗ ਕੇ ਰੱਜਦਾ ਨਹੀਂ। ਸੁੱਖਾਂ ਦੀ ਤਾਂਘ ਤੇ ਭੁੱਖ ਵਧਦੀ ਹੀ ਜਾਂਦੀ ਹੈ। ਸਾਡੀ ਅਰਦਾਸ ਬੇਨਤੀ ਵੀ ਇਹੋ ਹੀ ਹੁੰਦੀ ਹੈ ਕਿ ਸਾਡੇ ਲਈ ਸੁੱਖਾਂ ਦੇ ਭੰਡਾਰੇ ਖੁਲ੍ਹ ਜਾਣ। ਧਨ ਦੌਲਤ ਮਿਲੇ, ਅਸੀਂ ਅਮੀਰ ਹੋ ਜਾਈਏ, ਇੱਜ਼ਤ-ਮਾਣ ਮਿਲੇ, ਪਤਾ ਨਹੀਂ ਹੋਰ ਕਿੰਨੀਆਂ ਮੰਗਾਂ ਅਸੀਂ ਨਿੱਤ ਮੰਗਦੇ ਹਾਂ, ਥੱਕਦੇ ਨਹੀਂ। ਪਰ ਅੰਤ ਇਹ ਸਾਰੇ ਸੁਖ, ਦੁੱਖ ਹੋ ਕੇ ਨਿਬੜਦੇ ਹਨ। ਵਾਰ ਮਲਾਰ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਇਸ ਪ੍ਰਥਾਇ ਸੰਕੇਤ ਹੈ :-

*ਦੁਖੀ ਦੁਨੀ ਸਹੇੜੀਐ, ਜਾਇ ਤ ਲਗਹਿ ਦੁਖ॥*
*ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥*
*ਰੂਪੀ ਭੁਖ ਨ ਉਤਰੈ, ਜਾਂ ਦੇਖਾਂ ਤਾਂ ਭੁਖ॥*
*ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥* (ਅੰਗ ੧੨੮੭)

ਅਸੀਂ ਆਪਣੇ ਜੀਵਨ ਵਿਚ ਵਿਚਰਦਿਆਂ ਦੇਖਦੇ ਹਾਂ ਕਿ ਹਰ ਪ੍ਰਾਣੀ ਦਾ ਜਨਮ ਦੁੱਖ ਵਿਚ ਹੁੰਦਾ ਹੈ, ਦੁੱਖ ਵਿਚ ਉਸਦੀ ਮੌਤ ਹੁੰਦੀ ਹੈ, ਦੁੱਖ ਵਿਚ ਉਹ ਸੰਸਾਰ ਦੇ ਸਾਰੇ ਕਾਰਜ ਕਰਦਾ ਹੈ। ਹੁਣ ਤੱਕ ਸਾਨੂੰ ਸਿੱਖਿਆ ਦੇਣ ਵਾਲੇ ਵੀ ਇਹੋ ਦੱਸਦੇ ਰਹੇ ਹਨ ਕਿ ਮੌਤ ਤੋਂ ਪਿਛੋਂ ਵੀ ਦੁੱਖ ਦੇ ਖੁੱਲ੍ਹੇ ਗੱਫੇ ਮਿਲਣੇ ਹਨ। ਪ੍ਰਾਣੀ ਮਾਤਰ ਲਈ ਦੁੱਖ ਦੀਆਂ ਤਾਂ ਪੰਡਾਂ ਖੁਲ੍ਹੀਆਂ ਪਈਆਂ ਹਨ। ਇਹਨਾਂ ਵਿਚੋਂ ਕੋਈ ਸੁੱਖ ਨਹੀਂ ਨਿਕਲਦਾ। ਅਕਾਲ ਪੁਰਖ ਵਾਹਿਗੁਰੂ ਦੀ ਸਿਫ਼ਤ-ਸਾਲਾਹ ਕਰਨ ਨਾਲ ਹੀ ਮਨ ਤਨ ਸੁਖੀ ਹੋ ਸਕਦਾ ਹੈ। ਵਾਰ ਸਾਰੰਗ ਵਿਚ ਸਾਹਿਬਾਂ ਨੇ ਸੰਕੇਤ ਦਿੱਤਾ ਹੈ-

*ਦੁਖ ਵਿਚਿ ਜੰਮਣੁ ਦੁਖਿ ਮਰਣੁ, ਦੁਖਿ ਵਰਤਣੁ ਸੰਸਾਰਿ॥*
*ਦੁਖੁ ਦੁਖੁ ਅਗੈ ਆਖੀਐ, ਪੜ੍ਹਿ ਪੜ੍ਹਿ ਕਰਹਿ ਪੁਕਾਰ॥*
*ਦੁਖ ਕੀਆ ਪੰਡਾ ਖੁਲ੍ਹੀਆ, ਸੁਖੁ ਨ ਨਿਕਲਿਓ ਕੋਇ॥*
*ਦੁਖ ਵਿਚਿ ਜੀਉ ਜਲਾਇਆ, ਦੁਖੀਆ ਚਲਿਆ ਰੋਇ॥*
*ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥*
*ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥*

(ਅੰਗ ੧੨੪੦)

ਮਨੁੱਖ ਦੀ ਸਾਰੀ ਭੱਜ ਨੱਠ ਦਾ ਕੇਵਲ ਇਕੋ ਮਨੋਰਥ ਹੀ ਜਾਪਦਾ ਹੈ ਕਿ ਉਹ ਦੁੱਖਾਂ ਤੋਂ ਬਚਿਆ ਰਹੇ ਤੇ ਵੱਧ ਤੋਂ ਵੱਧ ਸੁੱਖ ਪ੍ਰਾਪਤ ਕਰੇ। ਅਫ਼ਸੋਸ ਕੇਵਲ ਇਸੇ ਗੱਲ ਦਾ ਹੈ ਕਿ ਮਨਮੁੱਖ ਪ੍ਰਾਣੀ ਨੇ ਸੁੱਖਾਂ ਦੀ ਪ੍ਰਾਪਤੀ ਲਈ ਕਈ ਗ਼ਲਤ ਤੌਰ ਤਰੀਕੇ ਅਪਨਾਏ ਹੋਏ ਹਨ। ਉਸਨੂੰ ਇਹ ਭੁਲੇਖਾ ਹੈ ਕਿ ਮਾਇਆ ਇਕੱਠੀ ਕਰਕੇ ਉਹ ਸੁਖੀ ਹੋ ਸਕਦਾ ਹੈ। ਆਪ-ਹੁਦਰਾ ਮਨੁੱਖ ਇਹ ਸਮਝੀ ਬੈਠਾ ਹੈ ਕਿ ਉੱਚੇ ਮਰਤਬੇ ਨੂੰ ਪ੍ਰਾਪਤ ਕਰਕੇ, ਅਮੀਰ ਬਣਕੇ, ਧੀਆਂ ਪੁੱਤਰਾਂ ਦੇ ਮੋਹ ਵਿਚ ਫਸਕੇ, ਜਾਇਦਾਦ ਇਕੱਠੀ ਕਰਕੇ ਸੁੱਖਾਂ ਦੀ ਪ੍ਰਾਪਤੀ ਹੋ ਸਕਦੀ ਹੈ। ਪਰ ਜਿੰਨੀ ਦੇਰ ਅਸੀਂ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਨੂੰ ਮੰਨਦੇ ਨਹੀਂ, ਉਦੋਂ ਤੱਕ ਸਾਨੂੰ ਦੁਖੀ ਰਹਿਣਾ ਪਵੇਗਾ। ਸੱਚੇ ਸਤਿਗੁਰੂ ਦੀ ਪ੍ਰਾਪਤੀ ਹੀ ਸੁਖੀ ਜੀਵਨ ਦਾ ਅਧਾਰ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਰਾਗ ਆਸਾ ਵਿਚ ਅਗਵਾਈ ਦਿੰਦੇ ਹਨ -

*ਜਬ ਲਗੁ ਹੁਕਮੁ ਨ ਬੂਝਤਾ, ਤਬ ਹੀ ਲਉ ਦੁਖੀਆ॥*
*ਗੁਰ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ॥*

(ਅੰਗ ੪੦੦)

ਆਦਰਸ਼ਕ ਮਨੁੱਖ ਕਦੇ ਦੁੱਖਾਂ ਤੋਂ ਘਬਰਾਉਂਦਾ ਨਹੀਂ, ਦੁੱਖ ਉਸ ਲਈ ਅੱਗੇ ਵਧਣ ਲਈ ਹਲੂਣਾ ਹੀ ਹਨ। ਦੁੱਖ ਉਹਨੂੰ ਤੜਫਾਉਂਦੇ ਨਹੀਂ। ਅਜਿਹਾ ਮਨੁੱਖ ਸੰਸਾਰਕ ਲੋਚਾਂ ਜਾਂ ਇੱਛਾਵਾਂ ਤੋਂ ਉਚੇਰਾ ਹੁੰਦਾ ਹੈ। ਅਸਲ ਵਿਚ ਦੁੱਖਾਂ ਦਾ ਮੂਲ ਕਾਰਨ ਪਦਾਰਥਕ ਖ਼ਾਹਿਸ਼ਾਂ ਦੀ

ਭਟਕਣ ਹੀ ਹੈ। ਖ਼ਾਹਸ਼ ਮਾੜੀ ਨਹੀਂ, ਉੱਦਮ ਲਈ ਤੇ ਨਵੀਆਂ ਖੋਜਾਂ ਲਈ ਪ੍ਰੇਰਨਾ ਦਿੰਦੀ ਹੈ। ਮਨੁੱਖ ਦੀ ਉਸਾਰੀ ਇਹਨਾਂ ਖ਼ਾਹਿਸ਼ਾਂ ਸਦਕਾ ਹੀ ਹੁੰਦੀ ਹੈ। ਜੀਵਨ ਵਿਚ ਨਵੀਨਤਾ ਤੇ ਰੰਗੀਨਤਾ ਵੀ ਆਉਂਦੀ ਹੈ। ਪਰ ਜਦੋਂ ਮਨਮੁੱਖ ਪ੍ਰਾਣੀ ਇਹਨਾਂ ਪਦਾਰਥਕ ਖ਼ਾਹਿਸ਼ਾਂ ਦੇ ਵਸ ਪੈ ਜਾਂਦਾ ਹੈ, ਤਾਂ ਉਸਦੀ ਭਟਕਣ ਵਧ ਜਾਂਦੀ ਹੈ, ਕਦੇ ਤ੍ਰਿਪਤੀ ਨਹੀਂ ਹੁੰਦੀ। ਉਹ ਹੋਰ ਦੁਖੀ ਹੁੰਦਾ ਹੈ। ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਅਸਲੀਅਤ ਨੂੰ ਆਪਣੀ ਮਹਾਨ ਰਚਨਾ ਸੁਖਮਨੀ ਸਾਹਿਬ ਵਿਚ ਸੰਕੇਤ ਦਿੰਦਿਆਂ ਪ੍ਰਗਟ ਕੀਤਾ ਹੈ-

*ਸਹਸ ਖਟੇ ਲਖ ਕਉ ਉਠਿ ਧਾਵੈ॥*
*ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ॥*

(ਅੰਗ ੨੭੮)

ਆਰਾਮ ਪ੍ਰਸਤੀ ਵਿਚ ਰਹਿਕੇ ਜੀਵਨ ਕੋਮਲ ਬਣ ਜਾਂਦਾ ਹੈ, ਉਸ ਵਿਚ ਨਿਰਬਲਤਾ ਆ ਜਾਂਦੀ ਹੈ। ਵਧੇਰੇ ਸੁੱਖ ਵਿਚ ਆਮ ਕਰਕੇ ਸਾਧਾਰਨ ਜਿਹੀ ਮੁਸੀਬਤ ਵੀ ਦੁੱਖਾਂ ਦਾ ਕਾਰਨ ਬਣ ਜਾਂਦੀ ਹੈ। ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਨੂੰ ਸਾਡੀ ਥੋਥੀ ਅਕਲ ਬੁੱਝ ਨਹੀਂ ਸਕਦੀ। ਅਸਲ ਵਿਚ ਇਹੋ ਮੁਸੀਬਤ ਤੇ ਅਚਾਨਕ ਪਏ ਹੋਏ ਦੁੱਖ ਪ੍ਰਾਣੀ ਮਾਤਰ ਲਈ ਅਉਖਧ ਜਾਂ ਦਾਰੂ ਬਣ ਜਾਂਦੇ ਹਨ ਤੇ ਸੁੱਖ ਰੋਗ ਹੋ ਨਿਬੜਦੇ ਹਨ। ਅਸਲ ਵਿਚ ਸੁੱਖਾਂ ਵਿਚ ਵਾਹਿਗੁਰੂ ਵਿਸਰ ਜਾਂਦਾ ਹੈ ਤੇ ਇਸਤੋਂ ਰੋਗ ਪੈਦਾ ਹੁੰਦੇ ਹਨ। ਗੁਰੂ ਨਾਨਕ ਸਾਹਿਬ ਇਸ ਸਚਾਈ ਨੂੰ ਪ੍ਰਗਟ ਕਰਦੇ ਹੋਏ ਵਾਰ ਆਸਾ ਵਿਚ ਸਾਨੂੰ ਅਗਵਾਈ ਦੇ ਰਹੇ ਹਨ -

*ਦੁਖੁ ਦਾਰੂ ਸੁਖੁ ਰੋਗ ਭਇਆ ਜਾ ਸੁਖੁ ਤਾਮਿ ਨ ਹੋਈ॥*
*ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥*

(ਅੰਗ ੪੬੯)

ਦੁੱਖਾਂ ਤੇ ਮੁਸੀਬਤਾਂ ਨੂੰ ਮਨੁੱਖ ਆਪਣੇ ਕਰਮਾਂ ਦਾ ਫਲ ਜਾਂ ਫਿਰ ਰੱਬ ਦੀ ਕਰੋਪੀ ਸਮਝ ਲੈਂਦਾ ਹੈ। ਉਸਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਉਹਦਾ ਸਰੀਰ ਤਾਂ ਸੋਨੇ ਵਰਗਾ ਸ਼ੁੱਧ ਤੇ ਪਵਿੱਤਰ ਹੈ। ਉਸ ਅੰਦਰ ਵਸਦੀ ਆਤਮਾ ਵੀ ਪਵਿੱਤਰ ਹੈ। ਇਸੇ ਸਰੀਰ ਵਿਚ ਮਾਇਆ ਰਹਿਤ ਸੱਚੇ ਪ੍ਰਭੂ ਦਾ ਨਾਮ ਤੱਤ ਵੀ ਮੌਜੂਦ ਹੈ। ਹਰ ਮਨੁੱਖ ਵਾਹਿਗੁਰੂ ਦੇ ਅੰਮ੍ਰਿਤ-ਨਾਮ ਨੂੰ ਮਨ ਵਿਚ ਵਸਾਕੇ ਆਪਣੇ ਸਾਰੇ ਰੋਗ ਦੂਰ ਕਰ ਸਕਦਾ ਹੈ। ਸਾਰੇ ਦੁਨਿਆਵੀ ਬੰਧਨਾਂ ਤੇ ਮੁਸੀਬਤਾਂ ਤੋਂ ਨਾਮ ਰੂਪੀ ਦਵਾਈ ਨਾਲ ਛੁਟਕਾਰਾ ਮਿਲ ਸਕਦਾ ਹੈ। ਰਾਗ ਮਲਾਰ ਵਿਚ ਸਾਹਿਬਾਂ ਦਾ ਹੁਕਮ ਹੈ -

*ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥*
*ਦੂਖ ਰੋਗ ਸਭ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥*

(ਅੰਗ ੧੨੫੬)

ਉਹ ਸਰੀਰ ਤੇ ਆਤਮਾ ਨਿਰਮਲ ਤੇ ਉੱਜਲ ਹੈ, ਜਿਸ ਵਿਚ ਮਾਇਆ ਤੋਂ ਨਿਰਲੇਪ ਪ੍ਰਭੂ ਦੇ ਨਾਮ ਦਾ ਵਾਸਾ ਹੁੰਦਾ ਹੈ। ਨਾਮ ਸਿਮਰਨ ਵਾਲਾ ਮਨੁੱਖ ਸਾਰੇ ਦੁੱਖਾਂ ਨੂੰ ਅੰਮ੍ਰਿਤ ਦੀ ਤਰ੍ਹਾਂ ਸਹਿਜ-ਸੁਭਾਅ ਹੀ ਪੀ ਜਾਂਦਾ ਹੈ। ਹੁਣ ਉਸਨੂੰ ਦੁੱਖ, ਸੁੱਖ ਹੋ ਕੇ ਨਿਬੜਦਾ ਹੈ। ਅਸਲ ਵਿਚ ਵਧੇਰੇ ਪਦਾਰਥਕ ਸੁਆਦ, ਦੁੱਖ ਦਾ ਕਾਰਨ ਬਣਦੇ ਹਨ। ਭੋਗਾਂ ਤੋਂ ਰੋਗ ਪੈਦਾ ਹੁੰਦੇ ਹਨ, ਅੰਤ ਨੂੰ ਮਨੁੱਖ ਦੇ ਪੱਲੇ ਖ਼ੁਆਰੀ ਪੈਂਦੀ ਹੈ। ਖ਼ੁਸ਼ੀ ਤੋਂ ਸੋਗ ਪੈਦਾ ਹੁੰਦਾ ਹੈ, ਜੋ ਕਦੇ ਮੁੱਕਦਾ ਹੀ ਨਹੀਂ। ਜਿੰਨਾ ਸਮਾਂ ਮਨੁੱਖ ਸੱਚੇ ਪ੍ਰਭੂ ਦੇ ਭਾਣੇ ਤੇ ਹੁਕਮ ਵਿਚ ਨਹੀਂ ਤੁਰਦਾ, ਉਦੋਂ ਤਕ ਭਟਕਣ ਨਹੀਂ ਮੁੱਕਦੀ। ਮਾਰੂ ਸੋਹਿਲੇ ਵਿਚ ਗੁਰੂ ਨਾਨਕ ਸਾਹਿਬ ਇਸੇ ਪ੍ਰਤੀ ਸੰਕੇਤ ਦਿੰਦੇ ਹਨ-

*ਨਿਰਮਲ ਕਾਇਆ ਊਜਲ ਹੰਸਾ॥*
*ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥*
*ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ, ਬਾਹੁੜਿ ਦੂਖ ਨਾ ਪਾਇਦਾ॥੬॥*
*ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥*
*ਭੋਗਹੁ ਰੋਗ ਸੁ ਅੰਤਿ ਵਿਗੋਵੈ॥*
*ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥*

(ਅੰਗ ੧੦੩੪)

ਹਰ ਮਨੁੱਖ ਇਹੀ ਸਮਝਦਾ ਹੈ ਕਿ ਕੇਵਲ ਮੈਂ ਇਕੱਲਾ ਹੀ ਦੁੱਖੀ ਹਾਂ। ਅਜਿਹੀ ਗੱਲ ਨਹੀਂ, ਸਗੋਂ ਸਾਰਾ ਸੰਸਾਰ ਹੀ ਮਾਇਆ ਤੋਂ ਉਪਜੇ ਦੁੱਖਾਂ ਦੀ ਜਕੜ ਵਿਚ ਫਸਿਆ ਹੋਇਆ ਹੈ। ਬਾਬਾ ਫ਼ਰੀਦ ਜੀ ਨੇ ਵੀ ਇਸ ਸਚਾਈ ਨੂੰ ਆਪਣੇ ਸਲੋਕਾਂ ਵਿਚ ਪ੍ਰਗਟ ਕੀਤਾ ਹੈ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਸਮੁੱਚੀ ਲੁਕਾਈ ਵਿਕਾਰਾਂ ਦੀ ਪਕੜ ਵਿਚ ਹੈ। ਇਹੋ ਵਿਕਾਰ ਮੁਸੀਬਤ ਸਹੇੜੀ ਜਾਂਦੇ ਹਨ। ਸੱਚੇ ਪ੍ਰਭੂ ਦੀ ਸੱਚੇ ਦਿਲੋਂ ਕੀਤੀ ਅਰਾਧਨਾ ਹੀ ਸਾਨੂੰ ਵਿਕਾਰਾਂ ਦੀ ਬਿਖਮ ਘਾਟੀ ਤੋਂ ਬਚਾ ਸਕਦੀ ਹੈ। ਤੀਸਰੇ ਨਾਨਕ ਸੇਵਾ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਇਸ ਪ੍ਰਥਾਇ ਰਾਗ ਮਾਰੂ ਵਿਚ ਹੁਕਮ ਕਰ ਰਹੇ ਹਨ-

*ਕਾਮ ਕਰੋਧੁ ਸਬਲ ਸੰਸਾਰਾ॥*
*ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ॥*
*ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ॥*

(ਅੰਗ ੧੦੬੦)

ਬੁਰੀਆਂ ਆਦਤਾਂ ਤੇ ਵਿਕਾਰ ਮਨੁੱਖ ਦੀ ਆਤਮਾ ਨੂੰ ਰੋਗੀ ਬਣਾਉਂਦੇ ਹਨ। ਇੰਦਰੀਆਂ ਦਾ ਇੱਛਾਵਾਂ ਤੋਂ ਉਚੇਰਾ ਹੋਣਾ ਹੀ ਦੁੱਖਾਂ ਤੋਂ ਰਹਿਤ ਹੋਣਾ ਹੈ, ਪਰ ਅਜਿਹਾ ਸੁਖ ਵਿਰਲਿਆਂ ਨੂੰ ਨਸੀਬ ਹੁੰਦਾ ਹੈ। ਬਾਣੀ ਦੇ ਬੋਹਿਥ ਪੰਜਵੇਂ ਨਾਨਕ ਸੁਖਮਨੀ ਸਾਹਿਬ ਵਿਚ ਸੰਕੇਤ ਕਰਦੇ ਹਨ-

*ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥*
*ਨਾਨਕ ਕੋਟਿ ਮਧੇ ਕੋ ਐਸਾ ਅਪਰਸ॥*

(ਅੰਗ ੨੭੪)

ਅਸੀਂ ਸਾਰੇ ਸੁੱਖ ਹੀ ਮੰਗਦੇ ਹਾਂ, ਦੁੱਖ ਕੋਈ ਮੰਗਦਾ ਨਹੀਂ, ਪਰ ਸੁੱਖਾਂ ਦੀ ਖ਼ਾਹਿਸ਼ ਸਾਨੂੰ ਦੁੱਖ ਹੀ ਦਿੰਦੀ ਹੈ। ਗੁਰੂ ਸਾਹਿਬ ਨੇ ਦੁੱਖ ਸੁੱਖ ਨੂੰ ਸਮ ਕਰਕੇ ਜਾਨਣ ਦਾ ਉਪਦੇਸ਼ ਦਿੱਤਾ ਹੈ। ਸ਼ਬਦ ਦੀ ਅਰਾਧਨਾ ਇਸ ਮਾਰਗ 'ਤੇ ਤੁਰਨ ਵਾਲੇ ਜਗਿਆਸੂਆਂ ਦਾ ਮਾਰਗ-ਦਰਸ਼ਨ ਕਰਦੀ ਹੈ। ਸਿਰੀਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ-

*ਸੁਖ ਕਉ ਮਾਗੈ ਸਭ ਕੋ ਦੁਖੁ ਨ ਮਾਗੈ ਕੋਇ॥*
*ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥*
*ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦ ਸੁਖੁ ਹੋਇ॥*

(ਅੰਗ ੫੭)

ਦੁੱਖ ਨੂੰ ਛੱਡਕੇ ਸੁੱਖ ਮੰਗਣਾ ਨਿਰੀ ਸਿਰ ਖਪਾਈ ਹੀ ਹੈ। ਸੁੱਖ ਤੇ ਦੁੱਖ ਪਰਮਾਤਮਾ ਦੇ ਦਰ ਤੋਂ ਮਿਲੇ ਪਹਿਨਣ ਵਾਲੇ ਕੱਪੜੇ ਹੀ ਹਨ, ਜਿਹਨਾਂ ਨੂੰ ਹਰ ਮਨੁੱਖ ਆਪਣੇ ਜੀਵਨ ਵਿਚ ਪਹਿਨਦਾ ਹੈ। ਭਾਵ ਦੁੱਖਾਂ ਤੇ ਸੁੱਖਾਂ ਦੇ ਚੱਕਰ ਹਰ ਪ੍ਰਾਣੀ ਉੱਤੇ ਆਉਂਦੇ ਹੀ ਰਹਿੰਦੇ ਹਨ। ਸੋ ਅਟੱਲ ਸਚਾਈ ਹੈ ਕਿ ਦੁੱਖ ਵੇਲੇ ਜਿਹੜੀ ਹਾਲ ਦੁਹਾਈ ਅਸੀਂ ਪਾਉਂਦੇ ਹਾਂ, ਉਸ ਦੀ ਸੁਣਵਾਈ ਪ੍ਰਭੂ ਦੇ ਦਰ 'ਤੇ ਨਹੀਂ ਹੁੰਦੀ। ਸੋ ਜਿਸ ਦੇ ਸਾਹਮਣੇ ਇਤਰਾਜ਼ ਜਾਂ ਗਿਲਾ ਕੀਤਿਆਂ ਹਾਰ ਮੰਨਣੀ ਪਵੇ, ਉਥੇ ਚੁੱਪ ਰਹਿਣਾ ਹੀ ਠੀਕ ਹੈ। ਗੁਰੂ ਨਾਨਕ ਸਾਹਿਬ ਦਾ ਇਸ ਪ੍ਰਤੀ ਹੁਕਮ ਹੈ-

*ਨਾਨਕ ਬੋਲਣੁ ਝਖਣਾ, ਦੁਖ ਛਡਿ ਮੰਗੀਅਹਿ ਸੁਖ॥*
*ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ॥*
*ਜਿਥੈ ਬੋਲਣਿ ਹਾਰੀਐ, ਤਿਥੈ ਚੰਗੀ ਚੁਪ॥*

(ਅੰਗ ੧੪੯)

ਪ੍ਰਭੂ ਦੀ ਖੋਜ ਵਿਚ ਲੱਗੇ ਹੋਏ, ਗੁਰਮਤਿ ਖੋਜੀਆਂ ਦੇ ਜੀਵਨ ਦਾ ਇਹ ਨਿਚੋੜ ਹੈ ਕਿ ਥਿਰ ਰਹਿਣ ਵਾਲਾ ਸੁੱਖ ਪ੍ਰਾਪਤ ਕਰਨਾ ਹੈ ਤਾਂ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਇਹ ਸੁਖ

ਪ੍ਰਾਪਤ ਨਹੀਂ ਹੋ ਸਕਣਾ। ਰਾਗ ਟੋਡੀ ਵਿਚ ਪੰਜਵੇਂ ਨਾਨਕ ਸਤਿਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ-

*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥*

(ਅੰਗ ੭੧੪)

ਦੁੱਖ ਤੇ ਸੁੱਖ ਉਸੇ ਸੱਚੇ ਪ੍ਰਭੂ ਦੇ ਹੁਕਮ ਦੀ ਖੇਡ ਹੈ। ਚਿਰ ਸਥਾਈ ਸੁੱਖ ਦੀ ਪ੍ਰਾਪਤੀ ਭਾਣੇ ਵਿਚ ਰਹਿਣ ਵਾਲਿਆਂ ਨੂੰ ਹੀ ਮਿਲਦੀ ਹੈ। ਆਸਾ ਰਾਗ ਵਿਚ ਸਾਹਿਬਾਂ ਨੇ ਅਜਿਹਾ ਹੀ ਇਸ਼ਾਰਾ ਦਿੱਤਾ ਹੈ।

*ਸੁਖੁ ਦੁਖੁ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ॥*

(ਅੰਗ ੪੩੨)

ਇਸ ਸਾਰੀ ਵਿਚਾਰ ਦਾ ਤੱਤ-ਸਾਰ ਇਹੋ ਹੀ ਹੈ ਕਿ ਸਰਬ-ਸ਼ਕਤੀਮਾਨ ਵਾਹਿਗੁਰੂ ਦਾ ਨਾਮ ਸਾਰੇ ਸੁੱਖਾਂ ਦੀ ਖਾਣ ਹੈ। ਉਸਦੇ ਪਿਆਰਿਆਂ ਨੂੰ ਦੁੱਖ ਨਹੀਂ ਪੋਹਦੇ। ਉਹਨਾਂ ਦੀਆਂ ਇੱਛਾਵਾਂ ਦੀ ਪੂਰਤੀ ਪ੍ਰਭੂ ਦੇ ਨਾਮ ਰੰਗ ਵਿਚ ਰੰਗੀਜ ਕੇ ਹੀ ਹੁੰਦੀ ਹੈ। ਅਬਿਨਾਸੀ ਪ੍ਰਭੂ ਦੀ ਅਰਾਧਨਾ ਕਰਦਿਆਂ ਉਹ ਜਾਣ ਲੈਂਦੇ ਹਨ ਕਿ ਸਦੀਵੀ ਸੁੱਖ ਤੇ ਇਨਸਾਫ਼ ਉਸਦੀ ਸੇਵਾ ਤੇ ਸਿਮਰਨ ਵਿਚ ਹੀ ਹੈ। ਪ੍ਰਭੂ ਪਿਆਰੇ ਦਿਨ੍ਹ ਰਾਤ ਉਸਦੇ ਗੁਣਾਂ ਦਾ ਗਾਇਨ ਕਰਦੇ ਹਨ। ਰਾਗ ਆਸਾ ਵਿਚ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸੇ ਭਾਵ ਦਾ ਇਕ ਸ਼ਬਦ ਹੈ-

*ਨਉ ਨਿਧਿ ਤੇਰੈ ਸਗਲ ਨਿਧਾਨ॥ ਇਛਾ ਪੂਰਕੁ ਰਖੈ ਨਿਦਾਨ॥ ੧॥*
*ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥ ਤੂੰ ਮਨਿ ਵਸਿਆ ਲਗੈ ਨ ਦੂਖਾ॥ ੧॥ ਰਹਾਉ॥*
*ਜੋ ਤੂੰ ਕਰਹਿ ਸੋਈ ਪਰਵਾਣੁ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ॥ ੨॥*
*ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ॥ ਤੇਰੈ ਘਰਿ ਸਦਾ ਸਦਾ ਹੈ ਨਿਆਉ॥ ੩॥*
*ਸਾਚੇ ਸਾਹਿਬ ਅਲਖ ਅਭੇਵ॥ ਨਾਨਕ ਲਾਇਆ ਲਾਗਾ ਸੇਵ॥*

(ਅੰਗ ੩੭੬)

☆☆☆





# ਹਰਿ ਕਾ ਨਾਮੁ ਨ ਜਪਸਿ ਗਵਾਰਾ

ਗੁਰਬਾਣੀ ਵਿਚ ਅਕਾਲ ਪੁਰਖ ਵਾਹਿਗੁਰੂ ਦੀ ਸਿਫ਼ਤ-ਸਾਲਾਹ ਤੇ ਵਡਿਆਈ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰਮਤਿ ਅਨੁਸਾਰ ਉਸ ਪ੍ਰਭੂ ਦੇ ਅਨੰਤ ਗੁਣਾਂ ਦੀ ਉਸਤਤਿ ਕੀਤੇ ਬਗ਼ੈਰ ਮਨੁੱਖਾ ਜਨਮ ਕਦੇ ਵੀ ਸਫਲ ਨਹੀਂ ਹੋ ਸਕਦਾ। ਹਰ ਪ੍ਰਾਣੀ ਨੂੰ ਆਪਣਾ ਜਨਮ ਸਫਲ ਕਰਨ ਲਈ ਪ੍ਰਭੂ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ। ਗੁਰਬਾਣੀ ਵਿਚ ਜਿਹੜੇ ਉਪਦੇਸ਼ ਮਨੁੱਖ ਨੂੰ ਦਿੱਤੇ ਗਏ ਹਨ, ਉਹਨਾਂ ਸਾਰਿਆਂ ਦਾ ਨਿਚੋੜ ਕੇਵਲ ਨਾਮ ਸਿਮਰਨ ਹੀ ਹੈ। ਇਸ ਵਿਚਾਰ ਗੋਚਰੀ ਪਵਿੱਤਰ ਗੁਰਬਾਣੀ ਦੀ ਤੁੱਕ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਰਾਗ ਸੋਰਠਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੬੫੫-੫੬ ਵਿਚ ਸਾਨੂੰ ਸੰਬੋਧਨ ਕਰਦੇ ਹੋਏ ਸੁਚੇਤ ਕਰ ਰਹੇ ਹਨ - ਹੇ ਮਨਮੁੱਖ ਪ੍ਰਾਣੀ ! ਕਿਉਂ ਤੂੰ ਨਾਮ ਨਹੀਂ ਜਪਦਾ? ਮੂਰਖ ਬਣਕੇ ਜੀਵਨ ਬਤੀਤ ਕਰ ਰਿਹਾ ਹੈਂ? ਹੋਰ ਸਾਰੇ ਧੰਦੇ ਛੱਡਕੇ ਕੇਵਲ ਨਾਮ ਸਿਮਰਨ ਕਿਉਂ ਨਹੀਂ ਕਰਦਾ ? ਤੂੰ ਕਿਸ ਸੋਚ ਵਿਚ ਡੁੱਬਾ ਹੋਇਆ ਹੈਂ ? ਕਬੀਰ ਸਾਹਿਬ ਦਾ ਪੂਰਾ ਸ਼ਬਦ ਇਸ ਪ੍ਰਕਾਰ ਹੈ :

*ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥ ੧॥*
*ਹਰਿ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚਹਿ ਬਾਰੰ ਬਾਰਾ॥ ੧॥ ਰਹਾਉ॥*
*ਅੰਧਿਆਰੇ ਦੀਪਕੁ ਚਹੀਐ॥ ਇਕ ਬਸਤੁ ਅਗੋਚਰ ਲਹੀਐ॥*
*ਬਸਤੁ ਅਗੋਚਰ ਪਾਈ॥ ਘਟਿ ਦੀਪਕੁ ਰਹਿਆ ਸਮਾਈ॥ ੨॥*
*ਕਹਿ ਕਬੀਰ ਅਬ ਜਾਨਿਆ॥ ਜਬ ਜਾਨਿਆ ਤਉ ਮਨੁ ਮਾਨਿਆ॥*
*ਮਨ ਮਾਨੇ ਲੋਗੁ ਨ ਪਤੀਜੈ॥ ਨ ਪਤੀਜੈ ਤਉ ਕਿਆ ਕੀਜੈ॥ ੩॥*

(ਅੰਗ ੬੫੫-੫੬)

ਗੁਰਮਤਿ ਅਨੁਸਾਰ ਨਾਮ ਸਿਮਰਨ ਕਰਨਾ ਸਭ ਤੋਂ ਉੱਤਮ ਕਾਰਜ ਹੈ। ਸੇਵਾ ਦਾ ਕਾਰਜ ਵੀ ਭਾਵੇਂ ਬਹੁਤ ਉੱਚਾ ਮੰਨਿਆ ਗਿਆ ਹੈ, ਪਰ ਉਹ ਵੀ ਨਾਮ ਦੇ ਤੁੱਲ ਨਹੀਂ। ਹੋਰ ਸਾਰੇ ਕਾਰਜ ਇਸ ਤੋਂ ਹੇਠਾਂ ਹਨ। ਗੁਰਦੁਆਰਿਆਂ ਦੀ ਉਸਾਰੀ ਕਰਨੀ, ਸੰਗਤ ਦੀ ਤੇ ਲੰਗਰ ਦੀ ਸੇਵਾ ਕਰਨੀ, ਕਥਾ ਕੀਰਤਨ ਕਰਨਾ, ਪੰਥਕ ਹਿੱਤਾਂ ਦੀ ਖ਼ਾਤਰ ਕੁਰਬਾਨੀਆਂ ਤੇ

ਸੰਘਰਸ਼ ਕਰਨੇ, ਸਭ ਆਪੋ ਆਪਣੀ ਥਾਂ 'ਤੇ ਮਹਾਨ ਹਨ, ਪਰ ਨਾਮ ਸਿਮਰਨ ਕਰਨਾ ਸਭ ਤੋਂ ਉੱਚਾ ਤੇ ਸੁੱਚਾ ਮੰਨਿਆ ਗਿਆ ਹੈ। ਗੁਰਬਾਣੀ ਦੇ ਰਚਨਹਾਰੇ ਸਾਰੇ ਗੁਰੂ ਸਾਹਿਬਾਨ ਤੇ ਭਗਤਾਂ ਨੇ ਨਾਮ ਸਿਮਰਨ ਕਰਨ ਲਈ ਮਨੁੱਖ ਨੂੰ ਇਸ ਸੱਚੇ ਮਾਰਗ 'ਤੇ ਤੁਰਨ ਲਈ ਕਿਹਾ ਹੈ। ਗੁਰੂ ਸਾਹਿਬ ਦਾ ਹੁਕਮ ਹੈ-

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥*

(ਅੰਗ ੩੭੮)

ਨਾਮ ਸਿਮਰਨ ਦੀ ਮਹਿਮਾ ਕਥੀ ਨਹੀਂ ਜਾ ਸਕਦੀ। ਇਹ ਅਕਥਨੀਯ ਹੈ। ਅਕਾਲ ਪੁਰਖ ਵਾਹਿਗੁਰੂ ਤਾਂ ਬੇਪਰਵਾਹ ਹੈ, ਉਸਨੂੰ ਕਿਸੇ ਦੀ ਉਸਤਤੀ ਦੀ ਕੋਈ ਪਰਵਾਹ ਨਹੀਂ। ਉਸਨੂੰ ਕਿਸੇ ਦੀ ਖ਼ੁਸ਼ਾਮਦ ਦੀ ਲੋੜ ਵੀ ਨਹੀਂ, ਉਹ ਤਾਂ ਮਿਹਰਵਾਨ ਹੈ। ਉਸਨੂੰ ਹਰ ਚੀਜ਼ ਦੀ ਜਾਣਕਾਰੀ ਹੈ। ਉਹ ਕੇਵਲ ਸ਼ੁੱਧ ਤੇ ਨਿਰਮਲ ਹਿਰਦੇ ਵਿਚ ਵਸਦਾ ਹੈ। ਅਸੀਂ ਹੋਰਨਾਂ ਨੂੰ ਧੋਖਾ ਦੇ ਸਕਦੇ ਹਾਂ, ਆਪਣੇ ਆਪ ਨੂੰ ਦੇ ਸਕਦੇ ਹਾਂ, ਪਰ ਪ੍ਰਭੂ ਨੂੰ ਕਿਵੇਂ ਧੋਖਾ ਦੇ ਸਕਦੇ ਹਾਂ। ਮਨ ਦੀ ਸ਼ੁੱਧਤਾ ਲਈ ਉੱਦਮ ਦੀ ਲੋੜ ਹੈ, ਉਹ ਉਸਦਾ ਨਾਮ ਸਿਮਰਨ ਹੈ। ਸਿਰਫ਼ ਮੂੰਹ ਅਥਵਾ ਜੀਭ ਨਾਲ ਨਾਮ ਦਾ ਦੁਹਰਾਉ ਕਰਨ ਨਾਲ ਨਹੀਂ, ਇਸਨੂੰ ਹਿਰਦੇ ਵਿਚ ਥਾਂ ਦੇਣ ਦੀ ਲੋੜ ਹੈ। ਸਿਮਰਨ ਦੀ ਪ੍ਰਾਪਤੀ ਕਿਸੇ ਜ਼ੋਰ ਜੁਗਤ ਤੋਂ ਨਹੀਂ ਹੁੰਦੀ। ਜਿੰਨੀ ਦੇਰ ਰੇਖ ਭੇਖ ਚਲਦੇ ਹੋਣ, ਉੱਨੀ ਦੇਰ ਨਾਮ ਸਿਮਰਨ ਦੀ ਛੂਹ ਵੀ ਨਹੀਂ ਮਾਣੀ ਜਾ ਸਕਦੀ। ਗੁਰਬਾਣੀ ਦਾ ਹੁਕਮ ਹੈ।

*ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ॥*
*ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ॥*

(ਅੰਗ ੭੧੬)

ਪ੍ਰਮਾਤਮਾ ਦਾ ਨਾਮ ਅਮਰ ਹੈ, ਜੋ ਮਨੁੱਖ ਨੂੰ ਅਮੁੱਲ ਜੀਵਨ ਬਖ਼ਸ਼ਦਾ ਹੈ। ਅਕਾਲ ਪੁਰਖ ਵਾਹਿਗੁਰੂ ਦਾ ਨਾਮ ਸੱਚਾ ਅੰਮ੍ਰਿਤ ਹੈ, ਜਿਸ ਦੁਆਰਾ ਮਨੁੱਖ ਦਾ ਹਿਰਦਾ ਨਿਰਮਲ ਹੋ ਕੇ ਪ੍ਰਭੂ ਦੇ ਦਰਬਾਰ ਵਿਚ ਪ੍ਰਵਾਨ ਹੋ ਜਾਂਦਾ ਹੈ। ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦਾ ਹੁਕਮ ਹੈ :

*ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥*
*ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ॥*

(ਅੰਗ ੩੩)

ਪ੍ਰਭੂ ਦੇ ਸੱਚੇ ਨਾਮ ਦੀ ਮਿਠਾਸ ਦਾ ਅਨੁਭਵ ਸਾਨੂੰ ਉਸ ਸਮੇਂ ਹੁੰਦਾ ਹੈ, ਜਦੋਂ ਅਸੀਂ ਸੁੱਚੇ ਹਿਰਦੇ ਨਾਲ ਯਾਦ ਕਰਕੇ ਉਸ ਨਾਲ ਅਭੇਦ ਹੋ ਜਾਂਦੇ ਹਾਂ। ਇਹੋ ਨਾਮ ਨਉ ਨਿਧੀਆਂ

ਤੇ ਅਠਾਰਾਂ ਸਿੱਧੀਆਂ ਦੀ ਖਾਣ ਹੈ। ਇਹ ਕਹਿਣ ਸੁਣਨ ਦਾ ਵਿਸ਼ਾ ਨਹੀਂ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਸੁਖਮਨੀ ਸਾਹਿਬ ਵਿਚ ਹੁਕਮ ਹੈ -

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥*
*ਨਾਮੁ ਪ੍ਰਭੂ ਕਾ ਲਾਗਾ ਮੀਠਾ॥*
*ਸਗਲ ਸਮਿਗ੍ਰੀ ਏਕਸੁ ਘਟ ਮਾਹਿ॥*
*ਅਨਿਕ ਰੰਗ ਨਾਨਾ ਦ੍ਰਿਸਟਾਹਿ॥*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੯੩)

ਅਸੀਂ ਨਿਤ ਦੇ ਜੀਵਨ ਵਿਚ ਦੇਖਦੇ ਹਾਂ ਕਿ ਸਾਨੂੰ ਹਰ ਕੰਮ ਲਈ ਅਮਲੀ ਤੌਰ 'ਤੇ ਯਤਨ ਕਰਨੇ ਪੈਂਦੇ ਹਨ। ਜਿਵੇਂ ਖੰਡ-ਖੰਡ ਆਖਣ ਨਾਲ ਕਦੇ ਮੂੰਹ ਮਿੱਠਾ ਨਹੀਂ ਹੁੰਦਾ, ਸਗੋਂ ਮਿੱਠੇ ਦੇ ਸੁਆਦ ਲਈ ਖੰਡ ਖਾਣੀ ਹੀ ਪਵੇਗੀ। ਪਾਲਾ ਅੱਗ-ਅੱਗ ਦਾ ਜਾਪ ਕਰਨ ਨਾਲ ਕਦੇ ਨਹੀਂ ਘਟਦਾ। ਪਾਲੇ ਜਾਂ ਠੰਢ ਤੋਂ ਬਚਣ ਲਈ ਅੱਗ ਸੇਕਣੀ ਪੈਂਦੀ ਹੈ।

ਰੋਗ ਵੈਦ ਜਾਂ ਡਾਕਟਰ ਦੀ ਦਵਾਈ ਖਾਣ ਨਾਲ ਹੀ ਦੂਰ ਹੁੰਦਾ ਹੈ, ਦਵਾਈ-ਦਵਾਈ ਪੁਕਾਰਨ ਨਾਲ ਨਹੀਂ। ਗ਼ਰੀਬੀ ਧਨ ਦੀ ਪ੍ਰਾਪਤੀ ਨਾਲ ਹੀ ਦੂਰ ਹੁੰਦੀ ਹੈ, ਧਨ-ਧਨ ਦਾ ਜਪ ਕਰਨ ਨਾਲ ਦੂਰ ਨਹੀਂ ਹੁੰਦੀ। ਇਸੇ ਤਰ੍ਹਾਂ ਸੁਗੰਧੀ ਚੰਦਨ ਦੀ ਪ੍ਰਾਪਤੀ ਨਾਲ ਹੀ ਮਿਲ ਸਕਦੀ ਹੈ; ਚੰਦਨ ਚੰਦਨ ਦੀ ਰੱਟ ਲਾਉਣ ਨਾਲ ਨਹੀਂ। ਪ੍ਰਕਾਸ਼ ਚੰਦਰਮਾ ਚੜ੍ਹਨ ਨਾਲ ਹੀ ਹੁੰਦਾ ਹੈ, ਚੰਦ-ਚੰਦ ਦਾ ਰਾਗ ਅਲਾਪਣ ਨਾਲ ਨਹੀਂ। ਸਫਲਤਾ ਸ਼ੁੱਧ ਤੇ ਨਿਰਮਲ ਹਿਰਦੇ ਨਾਲ ਉਸ ਪ੍ਰਭੂ ਨਾਲ ਜੁੜਿਆਂ ਹੀ ਪ੍ਰਾਪਤ ਹੋ ਸਕਦੀ ਹੈ। ਪ੍ਰਭੂ ਦਾ ਸਿਮਰਨ ਗੱਲਾਂ ਦਾ ਵਿਸ਼ਾ ਨਹੀਂ। ਗੁਰਮਤਿ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਇਸ ਕਥਨ ਦੀ ਪੁਸ਼ਟੀ ਕਰ ਰਹੇ ਹਨ -

*ਖਾਂਡ ਖਾਂਡ ਕਹਿ ਜਿਹਬਾ ਨ ਸਵਾਦ ਮੀਠੋ ਆਵੈ॥*
*ਅਗਨਿ ਅਗਨਿ ਕਹਿ ਕਹੂ ਸੀਤ ਨ ਬਿਨਾਸ ਹੈ॥*
*ਬੈਦ ਬੈਦ ਕਹਿ ਰੋਗ ਮਿਟਤ ਨ ਕਾਹੂੰ ਕੋ॥*
*ਦ੍ਰਬ ਦ੍ਰਬ ਕਹਿ ਕੋਊ ਦ੍ਰਬੈ ਨ ਬਿਲਾਸ ਹੈ॥*
*ਚੰਦਨ ਚੰਦਨ ਕਹਿ ਹੋਤ ਨ ਸੁਬਾਸ ਬਾਸ॥*

*ਚੰਦ ਚੰਦ ਕਹਿ ਉਜਿਆਰੋ ਨ ਪ੍ਰਕਾਸ਼ ਹੈ॥*
*ਤੈਸੇ ਗਿਆਨ ਗੋਸ਼ਟ ਕਰਤ ਨ ਕਹਿਤ ਪਾਵੈ॥*
*ਕਰਨੀ ਪ੍ਰਧਾਨ ਭਾਵ ਉਦਤਿ ਪ੍ਰਕਾਸ਼ ਹੈ॥*

(ਕਬਿਤ ਸਵਯੇ, ੪੫੨)

ਪ੍ਰਭੂ ਦਾ ਨਾਮ ਹਰ ਮਨੁੱਖ ਮਾਤਰ ਦਾ ਉਧਾਰ ਕਰਨ ਵਾਲੀ ਅਨਾਦੀ ਅਕੱਥ ਕਥਾ ਹੈ। ਸ੍ਰਿਸ਼ਟੀ ਦੇ ਆਦਿ ਵਿਚ ਵੀ ਕੇਵਲ ਨਾਮ ਸੀ। ਇਸੇ ਨਾਮ ਦੇ ਆਸਰੇ ਹੀ ਅਜਾਮਲ ਅਤੇ ਗਨਿਕਾ ਵਰਗੇ ਪਾਪੀਆਂ ਅਤੇ ਧ੍ਰੂਅ ਅਤੇ ਪ੍ਰਹਿਲਾਦ ਵਰਗੇ ਸੱਚੇ ਭਗਤਾਂ ਦਾ ਪਾਰ ਉਤਾਰਾ ਹੋਇਆ। ਇਹੋ ਨਾਮ ਆਦਿ ਕਾਲ ਤੋਂ ਮੁਕਤੀ ਪ੍ਰਾਪਤੀ ਦਾ ਇਕੋ ਇਕ ਸਾਧਨ ਚਲਿਆ ਆ ਰਿਹਾ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸੇ ਨਾਮ ਸਿਮਰਨ ਨੂੰ ਆਪਣੇ ਜੀਵਨ ਦਾ ਆਧਾਰ ਦੱਸਦੇ ਹਨ। ਹੁਕਮ ਹੈ –

*ਆਦਿ ਜੁਗਾਦਿ ਅਗਾਧਿ ਕਥਾ, ਧ੍ਰੂਅ ਸੇ ਪ੍ਰਹਲਾਦ ਅਜਾਮਲ ਤਾਰੇ॥*
*ਨਾਮ ਉਚਾਰ ਤਰੀ ਗਨਿਕਾ, ਸੋਈ ਨਾਮੁ ਬਿਚਾਰ ਅਧਾਰ ਹਮਾਰੇ॥*

(ਸਵੱਯਾ ਪਾਤਸ਼ਾਹੀ ੧੦)

ਰਾਗ ਮਾਰੂ ਵਿਚ ਹਿੰਦ ਦੀ ਚਾਦਰ, ਧਰਮ ਰੱਖਿਅਕ ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਇਸੇ ਨਾਮ ਦੀ ਮਹਿਮਾ ਦਾ ਵਰਨਣ ਕਰਦੇ ਹੋਏ, ਇਸ ਤੱਥ ਦੀ ਪੁਸ਼ਟੀ ਕਰਦੇ ਹਨ –

*ਹਰਿ ਕੋ ਨਾਮੁ ਸਦਾ ਸੁਖਦਾਈ॥*
*ਜਾ ਕਉ ਸਿਮਰਿ ਅਜਾਮਲੁ ਉਧਰਿਓ*
*ਗਨਿਕਾ ਹੂ ਗਤਿ ਪਾਈ॥ ੧॥ ਰਹਾਉ॥*
*ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥ ੧॥*
*ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥*
*ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥ ੨॥*

(ਅੰਗ ੧੦੦੮)

ਇਹੋ ਨਾਮ ਧਨ ਸਾਡੇ ਸਾਰਿਆਂ ਹਿਰਦਿਆਂ ਵਿਚ ਸਮਾਇਆ ਹੋਇਆ ਹੈ, ਪਰ ਮਨਮੁੱਖ ਪ੍ਰਾਣੀ ਇਸ ਦੀ ਖ਼ਾਤਰ ਬਾਹਰ ਭਟਕਦੇ ਫਿਰਦੇ ਹਨ। ਇਸ ਨਾਮ ਰੂਪੀ ਧਨ ਨੂੰ ਕਿਤੇ ਦੂਰ ਸਮਝੀ ਬੈਠੇ ਹਨ। ਉਹ ਇਹ ਨਹੀਂ ਜਾਣਦੇ ਕਿ ਨਾਮ ਧਨ ਸਾਡੇ ਆਪਣੇ ਅੰਦਰ ਹੀ ਹੈ। ਅਕਾਲ ਪੁਰਖ ਵਾਹਿਗੁਰੂ ਜਿਸਨੂੰ ਅਜਿਹੀ ਸੋਝੀ ਦਿੰਦਾ ਹੈ, ਉਸਨੂੰ ਸੰਸਾਰ ਸਾਗਰ

ਤੋਂ ਪਾਰ ਲੰਘਾ ਲੈਂਦਾ ਹੈ। ਇਹ ਧਨ ਨਾ ਸੜ ਸਕਦਾ ਹੈ, ਨਾ ਚੋਰੀ ਹੋ ਸਕਦਾ ਹੈ। ਇਹ ਧਨ ਕਦੇ ਡੁੱਬ ਵੀ ਨਹੀਂ ਸਕਦਾ। ਇਸ ਧਨ ਕਾਰਨ ਕਦੇ ਕਿਸੇ ਨੂੰ ਸਜ਼ਾ ਵੀ ਨਹੀਂ ਮਿਲ ਸਕਦੀ। ਇਸ ਧਨ ਦੀ ਵਡਿਆਈ ਤੇ ਗੁਣ ਇਹੋ ਹੀ ਹੈ ਕਿ ਜਿਹਨਾਂ ਗੁਰਮੁਖਾਂ ਪਾਸ ਇਹ ਧਨ ਹੁੰਦਾ ਹੈ, ਉਹ ਸਹਿਜ ਅਵਸਥਾ ਵਿਚ ਰੱਤੇ ਰਹਿੰਦੇ ਹਨ। ਉਹਨਾਂ ਦਾ ਸਾਰਾ ਸਮਾਂ ਸਹਿਜ ਵਿਚ ਹੀ ਗੁਜ਼ਰਦਾ ਹੈ। ਇਸ ਧਨ ਪ੍ਰਾਪਤੀ ਤੋਂ ਬਿਨਾਂ ਅੱਜ ਤੱਕ ਕਿਸੇ ਨੂੰ ਪਰਮਗਤੀ ਵੀ ਪ੍ਰਾਪਤ ਨਹੀਂ ਹੋਈ। ਇਸ ਪ੍ਰਥਾਇ ਰਾਗ ਮਾਰੂ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਸਾਡੀ ਅਗਵਾਈ ਕਰ ਰਹੇ ਹਨ—

*ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ॥*
*ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ॥ ੨॥*
*ਇਸੁ ਧਨ ਕੀ ਦੇਖਹੁ ਵਡਿਆਈ॥ ਸਹਜੇ ਮਾਤੇ ਅਨਦਿਨੁ ਜਾਈ॥ ੩॥*
*ਇਕ ਬਾਤ ਅਨੂਪ ਸੁਨਹੁ ਨਰ ਭਾਈ॥*
*ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥ ੪॥*

(ਅੰਗ ੯੯੧)

ਇਹ ਇਕ ਅਟੱਲ ਸਚਾਈ ਹੈ ਕਿ ਨਾਮ ਧਨ ਅਜਿਹਾ ਧਨ ਹੈ, ਜਿਸਨੂੰ ਇਕੱਠਾ ਕਰਨ ਨਾਲ ਮਨੁੱਖ ਮਾਤਰ ਨੂੰ ਮਾਣ ਵਡਿਆਈ ਮਿਲਦੀ ਹੈ। ਇਸ ਧਨ ਨੂੰ ਖ਼ਰਚਣ ਨਾਲ ਇਹ ਧਨ ਘਟਦਾ ਨਹੀਂ, ਸਗੋਂ ਵਧਦਾ ਹੀ ਜਾਂਦਾ ਹੈ। ਇਸ ਧਨ ਦੀ ਪ੍ਰਾਪਤੀ ਦਾ ਇਕ ਮਾਤਰ ਸਾਧਨ ਸੱਚੇ ਸਤਿਗੁਰੂ ਦੀ ਸ਼ਰਨ ਵਿਚ ਰਹਿਣਾ ਹੀ ਹੈ। ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਰਾਗ ਕਾਨੜਾ ਵਿਚ ਫ਼ੁਰਮਾਉਂਦੇ ਹਨ -

*ਸੰਤਹੁ ਰਾਮ ਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ॥*
*ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ॥ ੭॥*
*ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ॥*

(ਅੰਗ ੧੩੧੧)

ਜਿਸ ਪ੍ਰਾਣੀ ਦੇ ਹਿਰਦੇ ਵਿਚ ਨਾਮ ਸਿਮਰਨ ਲਈ ਲਗਨ ਤੇ ਪਿਆਰ ਨਹੀਂ, ਉਸ ਹਿਰਦੇ ਵਿਚ ਹਉਮੈ ਦਾ ਨਿਵਾਸ ਤੇ ਵਾਦ-ਵਿਵਾਦ ਹੀ ਰਹੇਗਾ। ਇਹ ਸੋਝੀ ਕੇਵਲ ਸੱਚੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ। ਹੋਰ ਦੁਨਿਆਵੀ ਪਦਾਰਥਕ ਸੁੱਖ ਜ਼ਹਿਰ ਦੇ ਸਮਾਨ ਹੋ ਨਿਬੜਦੇ ਹਨ - ਸ੍ਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ -

*ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥*
*ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥*

(ਅੰਗ ੬੧)

ਨਾਮ ਨਾਲ ਜੁੜੇ ਗੁਰਮੁਖਾਂ ਦੇ ਕਲਾ-ਕਲੇਸ਼ ਹੀ ਨਹੀਂ ਮੁੱਕਦੇ, ਸਗੋਂ ਅਜਿਹੇ ਪ੍ਰਭੂ ਪਿਆਰਿਆਂ ਨੂੰ ਮਨ ਚਿੰਦੇ ਫਲ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਉਹਨਾਂ ਨੂੰ ਜਨਮ ਮਰਨ ਦੇ ਦੁੱਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ ਅਤੇ ਨਿਹਚਲ ਸੱਚ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਵਾਰ ਜੈਤਸਰੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥*
*ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥*
*ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ॥*

(ਅੰਗ ੭੦੭)

ਪ੍ਰਭੂ ਦਾ ਨਾਮ ਅੰਨ੍ਹੇ ਮਨੁੱਖ ਲਈ ਡੰਗੋਰੀ ਅਤੇ ਆਸਰਾ ਹੈ। ਇਸ ਨਾਮ ਰੂਪੀ ਧਨ ਨੇ ਆਦਿ ਕਾਲ ਤੋਂ ਗ਼ਰੀਬਾਂ ਤੇ ਅਨਾਥਾਂ ਨੂੰ ਮਾਣ ਵਡਿਆਈ ਬਖ਼ਸ਼ੀ ਹੋਈ ਹੈ। ਭਗਤ ਨਾਮਦੇਵ ਜੀ ਦਾ ਇਸ ਪ੍ਰਥਾਇ ਤਿਲੰਗ ਰਾਗ ਵਿਚ ਫ਼ੁਰਮਾਨ ਹੈ -

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥ ੧॥*

(ਅੰਗ ੭੨੭)

ਰਤਨ, ਜਵਾਹਰ ਅਤੇ ਲਾਲਾਂ ਤੋਂ ਵੀ ਅਮੁੱਲ ਨਾਮ ਦੀ ਪ੍ਰਾਪਤੀ ਲਈ ਗੁਰਬਾਣੀ ਨੇ ਸਾਨੂੰ ਸੁਚੱਜੀ ਅਗਵਾਈ ਦਿੱਤੀ ਹੈ। ਅਭਾਗੇ ਮਨਮੁੱਖ ਪ੍ਰਾਣੀਆਂ ਲਈ ਇਹੋ ਨਾਮ ਧਨ ਕੱਖ ਉਹਲੇ ਲੱਖ ਛਿਪਿਆ ਹੋਇਆ ਹੈ। ਉਹ ਆਪਣੇ ਹਿਰਦੇ ਰੂਪੀ ਘਰ ਨੂੰ ਫੋਲ ਨਹੀਂ ਸਕੇ। ਰਾਮਕਲੀ ਰਾਗ ਵਿਚ ਚੌਥੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦਾ ਹੁਕਮ ਹੈ -

*ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥*
*ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥ ੩॥*

(ਅੰਗ ੮੮੦)

ਜਿਵੇਂ ਦੁੱਧ ਤੋਂ ਬਿਨਾਂ ਗਊ ਕਿਸੇ ਕੰਮ ਦੀ ਨਹੀਂ। ਖੰਭਾਂ ਤੋਂ ਬਿਨਾਂ ਪੰਛੀ ਉਡ ਨਹੀਂ ਸਕਦਾ, ਨਕਾਰਾ ਹੋ ਜਾਂਦਾ ਹੈ। ਪਾਣੀ ਤੋਂ ਬਿਨਾਂ ਬਨਸਪਤੀ ਸੁੱਕ ਜਾਂਦੀ ਹੈ ਤੇ ਫੱਲ ਨਹੀਂ ਦੇ ਸਕਦੀ। ਉਹ ਬਾਦਸ਼ਾਹ ਹੀ ਕਾਹਦਾ, ਜਿਸਨੂੰ ਕੋਈ ਸਲਾਮ ਨਹੀਂ ਕਰਦਾ? ਇਸੇ ਤਰ੍ਹਾਂ ਉਸ ਮਨੁੱਖ ਦਾ ਹਿਰਦਾ ਹਨੇਰੇ ਤੇ ਉਜੜੇ ਘਰ ਦੀ ਨਿਆਈਂ ਹੈ, ਜਿਸ ਵਿਚ ਸੱਚੇ ਪ੍ਰਭੂ ਦਾ ਨਾਮ ਨਹੀਂ। ਰਾਗ ਆਸਾ ਵਿਚ ਗੁਰੂ ਸਾਹਿਬ ਇਸ ਕਥਨ ਦੀ ਪੁਸ਼ਟੀ ਕਰਦੇ ਹਨ -

*ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥*
*ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥*

(ਅੰਗ ੩੫੪)

ਨਾਮ ਜਪਣ ਦੇ ਤੁੱਲ ਹੋਰ ਕੁਝ ਵੀ ਨਹੀਂ। ਨਾਮ ਤੋਂ ਪ੍ਰਾਪਤ ਹੋਣ ਵਾਲੇ ਫਲਾਂ ਦਾ ਵਰਨਣ ਸੁਖਮਨੀ ਸਾਹਿਬ ਦੀ ਦੂਸਰੀ ਅਸ਼ਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਖ਼ੀਰਲੀਆਂ ਦੋ ਤੁਕਾਂ ਵਿਚ ਕਰ ਰਹੇ ਹਨ -

*ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥*

(ਅੰਗ ੨੬੫)

ਬੇਅੰਤ ਪ੍ਰਭੂ ਦਾ ਪਵਿੱਤਰ ਨਾਮ ਜੇ ਇਕ ਖਿਨ ਲਈ ਵੀ ਹਿਰਦੇ ਵਿਚ ਵਸ ਜਾਵੇ ਤਾਂ ਕਰੋੜਾਂ ਜਨਮਾਂ ਦੇ ਪਾਪ ਖਿਨ ਵਿਚ ਹੀ ਦੂਰ ਹੋ ਜਾਂਦੇ ਹਨ ਅਤੇ ਆਵਾਗਉਣ ਦੇ ਭਿਆਨਕ ਚੱਕਰ ਖ਼ਤਮ ਹੋ ਜਾਂਦੇ ਹਨ। ਦੁਸ਼ਟ ਦਮਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ :

*ਏਕ ਚਿੱਤ ਜਿਹ ਇਕ ਛਿਨ ਧਿਆਇਓ।*
*ਕਾਲ ਫਾਸ ਕੇ ਬੀਚ ਨ ਆਇਓ।*

ਨਾਮ ਸਿਮਰਨ ਦੀ ਮਹਿਮਾ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਕਰ ਰਹੇ ਹਨ -

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥ ੧॥*

(ਅੰਗ ੭੦)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੀ ਹੈ ਕਿ ਮਾਨਵ ਜਨਮ ਦੁਰਲੱਭ ਹੈ, ਇਸ ਜਨਮ ਨੂੰ ਅਜਾਈਂ ਨਹੀਂ ਗਵਾਉਣਾ ਚਾਹੀਦਾ। ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਮਾਇਆ ਦੇ ਸਾਰੇ ਜ਼ਹਿਰੀਲੇ ਰਸਾਂ ਕਸਾਂ ਨੂੰ ਦੂਰ ਕਰ ਸਕਦਾ ਹੈ। ਨਾਮ ਧਨ ਧਰਮ, ਅਰਥ, ਕਾਮ, ਮੋਕਸ਼ ਚੌਹਾਂ ਪਦਾਰਥਾਂ ਦਾ ਦਾਤਾ ਹੈ। ਇਹ ਅਜਿਹੀ ਰਸਾਇਣ ਹੈ ਜੋ ਲੋਹੇ ਨੂੰ ਸੋਨਾ ਬਣਾ ਦਿੰਦੀ ਹੈ। ਗੁਰਬਾਣੀ ਵਿਚ ਥਾਂ ਪੁਰ ਥਾਂ ਨਾਮ ਜਪਣ ਲਈ ਉਪਦੇਸ਼ ਮਿਲਦਾ ਹੈ। ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ :

*ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ॥*
*ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ ॥ ੩ ॥*
*ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ॥*
*ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ॥*

(ਅੰਗ ੮੦੦)



 

# ਨਾ ਤੂ ਆਵਹਿ ਵਸਿ ਕਿਤੈ ਸਿਆਣਪੈ

ਗੁਰਬਾਣੀ ਅਨੁਸਾਰ ਸਾਡੇ ਕਰਮ ਕਾਂਡ, ਚਤੁਰਾਈਆਂ ਤੇ ਸਿਆਣਪਾਂ ਸਾਡੇ ਜੀਵਨ ਵਿਚ ਕੋਈ ਮਹੱਤਵ ਨਹੀਂ ਰੱਖਦੀਆਂ। ਜਿੰਨੀ ਦੇਰ ਤਕ ਹਰ ਮਨੁੱਖ ਮਾਤਰ ਪ੍ਰਭੂ ਨੂੰ ਸੱਚੇ ਤੇ ਸੁੱਚੇ ਹਿਰਦੇ ਨਾਲ ਪ੍ਰੇਮ ਨਹੀਂ ਕਰਦਾ, ਗੁਰਸਿੱਖ ਲਈ ਆਪਣੇ ਨਿੱਤ ਦੇ ਜੀਵਨ ਵਿਚ ਨਿਤਨੇਮ, ਸਿਮਰਨ, ਨਾਮ ਅਭਿਆਸ, ਦਾਨ ਪੁੰਨ, ਤੀਰਥ ਇਸ਼ਨਾਨ ਆਦਿ ਸਾਰੇ ਕਰਮ ਕਰਨੇ ਹਿਰਦੇ ਵਿਚ ਅਕਾਲਪੁਰਖ ਵਾਹਿਗੁਰੂ ਲਈ ਪ੍ਰੇਮ ਪੈਦਾ ਕਰਨ ਲਈ ਹੀ ਹਨ। "ਰਾਮ ਰਾਮ ਸਭ ਕੋ ਕਹੈ, ਕਹੀਐ ਰਾਮ ਨ ਹੋਇ" ਅਨੁਸਾਰ ਪ੍ਰੇਮਹੀਨ ਹਿਰਦੇ ਨਾਲ ਕੀਤਾ ਪ੍ਰਭੂ ਦਾ ਸਿਮਰਨ ਵੀ ਨਿਸਫਲ ਹੈ। ਜਿਸ ਮਨੁੱਖ ਅੰਦਰ ਪ੍ਰਮਾਤਮਾ ਲਈ ਪਿਆਰ ਨਹੀਂ, ਭਾਵੇਂ ਉਹ ਦੁਨਿਆਵੀ ਤੌਰ 'ਤੇ ਕਿੰਨਾ ਵੀ ਸਫਲ ਹੋਵੇ; ਸਿਆਣਪ, ਬੁੱਧੀ ਤੇ ਵਿਚਾਰਾਂ ਕਰਕੇ ਭਾਵੇਂ ਉਹ ਕਿੰਨਾ ਵੀ ਉੱਚਾ ਕਿਉਂ ਨ ਹੋਵੇ; ਸੰਸਾਰੀ ਲੋਕ ਉਸਦੀ ਕਦਰ ਵੀ ਕਰਦੇ ਹੋਣ, ਪ੍ਰੰਤੂ ਪ੍ਰਭੂ ਪਿਆਰ ਤੋਂ ਵਾਂਝੇ ਅਜਿਹੇ ਮਨੁੱਖ ਨੂੰ ਗੁਰਬਾਣੀ ਨੇ ਮ੍ਰਿਤਕ ਸਮਾਨ ਤੁਲਨਾ ਦਿੱਤੀ ਹੈ। ਗੁਰੂ ਅਰਜਨ ਦੇਵ ਜੀ ਗਉੜੀ ਬਾਵਨ ਅਖਰੀ ਵਿਚ ਫ਼ੁਰਮਾਉਂਦੇ ਹਨ-

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਅਜਿਹੇ ਵਿਅਕਤੀ ਜਿਹੜੇ ਆਪਣੇ ਦਿਮਾਗ਼ੀ ਯਤਨਾਂ ਨਾਲ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਅਡੰਬਰ ਰਚਦੇ ਹਨ, ਉਹ ਉਸ ਸੱਚੇ ਪ੍ਰਭੂ ਦੇ ਦਰਬਾਰ ਵਿਚ ਪ੍ਰਵਾਨ ਨਹੀਂ ਚੜ੍ਹਦੇ। ਘਟ ਘਟ ਵਿਚ ਸਮਾਇਆ ਹੋਇਆ ਹਰੀ ਪ੍ਰਭੂ ਕੇਵਲ ਸਾਡੇ ਹਿਰਦੇ ਦੀ ਸ਼ੁੱਧਤਾ ਤੇ ਪ੍ਰੇਮ ਦਾ ਭੁੱਖਾ ਹੈ। ਗੁਰੂ ਰਾਮਦਾਸ ਜੀ ਦਾ ਵਾਰ ਗਉੜੀ ਵਿਚ ਇਸ ਪ੍ਰਥਾਇ ਹੁਕਮ ਹੈ :

*ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ॥*
*ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ॥*

(ਅੰਗ ੩੦੧)

ਜੇਕਰ ਸਾਡੇ ਮਨ ਵਿਚ ਪ੍ਰਮਾਤਮਾ ਲਈ ਪ੍ਰੇਮ ਨਹੀਂ, ਅਸੀਂ ਕੇਵਲ ਰਸਮੀ ਤੌਰ 'ਤੇ ਪ੍ਰਭੂ ਨੂੰ ਯਾਦ ਕਰ ਰਹੇ ਹਾਂ, ਤਾਂ ਅਜਿਹੀ ਕਾਰਵਾਈ ਦੁਨਿਆਵੀ ਵਡਿਆਈ ਤਾਂ ਦਿਵਾ

ਸਕਦੀ ਹੈ, ਪਰ ਪ੍ਰਮਾਤਮਾ ਦੇ ਦਰਬਾਰ ਵਿਚ ਅਜਿਹੇ ਕਰਮਕਾਂਡੀਆਂ ਨੂੰ ਸ਼ਰਮਿੰਦਗੀ ਹੀ ਉਠਾਉਣੀ ਪੈਂਦੀ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਸਰਬ-ਉੱਤਮ ਰਚਨਾ ਸੁਖਮਨੀ ਸਾਹਿਬ ਦੀ ਪੰਜਵੀਂ ਅਸ਼ਟਪਦੀ ਵਿਚ ਸਾਨੂੰ ਅਗਵਾਈ ਦੇ ਰਹੇ ਹਨ -

*ਰਹਤ ਅਵਰ ਕਛੁ ਅਵਰ ਕਮਾਵਤ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥*
*ਬਾਹਰਿ ਭੇਖ ਨ ਕਾਹੂ ਭੀਨ॥*

(ਅੰਗ ੨੬੯)

ਅਸੀਂ ਜਾਣਦੇ ਹਾਂ ਕਿ ਅਨੇਕਾਂ ਰਿਸ਼ੀਆਂ ਮੁਨੀਆਂ ਤਪੱਸਵੀਆਂ ਨੇ ਅਨੇਕਾਂ ਸਮਾਧੀਆਂ ਲਾਈਆਂ, ਅਣਗਿਣਤ ਤਪ ਕੀਤੇ, ਭੁੱਖਾਂ ਪਿਆਸਾਂ ਕੱਟੀਆਂ, ਗ੍ਰਿਹਸਤ ਮਾਰਗ ਦਾ ਤਿਆਗ ਕੀਤਾ, ਭਾਈਚਾਰੇ ਨੂੰ ਛੱਡਿਆ, ਜੰਗਲਾਂ ਵਿਚ ਰਾਤ ਦਿਨ ਘੁੰਮਦੇ ਰਹੇ, ਸੋਚਾਂ ਦੇ ਡੂੰਘੇ ਸਮੁੰਦਰ ਵਿਚ ਗੋਤੇ ਲਾਏ, ਅਨੇਕਾਂ ਭਗਤੀ ਦੇ ਸਾਧਨ ਵਰਤੇ। ਇਹ ਸਾਰੇ ਯਤਨ ਉਸ ਅਕਾਲ ਪੁਰਖ ਵਾਹਿਗੁਰੂ ਦੀ ਅਲੱਖ ਤੇ ਬੇਅੰਤ ਹਸਤੀ ਵਿਚ ਇਕਮਿਕ ਹੋਣ ਲਈ ਕੀਤੇ, ਜਿਸ ਨਾਲ ਮਨ ਦੀ ਭਟਕਣ ਮੁੱਕ ਜਾਵੇ, ਦੁਨੀਆਂ ਦੇ ਅਸਹਿ ਦੁੱਖਾਂ, ਬੇਸਰੀ, ਬਿਹਬਲਤਾ ਅਤੇ ਅਸ਼ਾਂਤੀ ਤੋਂ ਕਿਸੇ ਤਰ੍ਹਾਂ ਕਿਨਾਰਾ ਮਿਲ ਜਾਵੇ, ਪਰ ਕਿਸੇ ਤਰ੍ਹਾਂ ਵੀ ਇਹ ਮਾਨਸਿਕ ਕਸ਼ਟ ਦੂਰ ਨਾ ਹੋਇਆ। ਉਸ ਬੇਅੰਤ ਅਥਾਹ ਸ਼ਕਤੀ ਦੇ ਮਾਲਕ ਅੱਗੇ ਮਨੁੱਖ ਨੂੰ ਆਖ਼ਰ ਹਾਰ ਮੰਨਣੀ ਪਈ। ਪ੍ਰਭੂ ਦੀ ਪ੍ਰਾਪਤੀ ਲਈ ਹਿਰਦੇ ਵਿਚ ਪ੍ਰੇਮ ਰੂਪੀ ਅੰਮ੍ਰਿਤ ਨਾਮ ਦੀ ਕਣੀ ਤੋਂ ਬਿਨਾਂ ਉਸ ਦਾ ਮਿਲਣ ਸੰਭਵ ਨਹੀਂ। ਪ੍ਰੇਮ ਤੋਂ ਬਿਨਾਂ ਹੋਰ ਸਾਰੇ ਕਰਮਕਾਂਡ ਤੇ ਯਤਨ ਈਸ਼ਵਰ ਤੇ ਮਨੁੱਖ ਦੀ ਦੂਰੀ ਘਟਾ ਨਹੀਂ ਸਕੇ। ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਮਹਾਨ ਰਚਨਾ ਦਖਣੀ ਓਅੰਕਾਰ ਵਿਚ ਇਸ ਸੱਚ ਨੂੰ ਬਿਆਨ ਕੀਤਾ ਹੈ-

*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*

(ਅੰਗ ੯੩੮)

ਅਸਲ ਵਿਚ ਸਾਡੀ ਸਿਆਣਪ ਅਤੇ ਅਕਲ ਉਸਦੀ ਅਸੀਮ ਸ਼ਕਤੀ ਅੱਗੇ ਨਿਗੁਣੀ ਤੇ ਤੁੱਛ ਹੈ। ਉਸ ਸੱਚੇ ਪ੍ਰਭੂ ਦੇ ਹੁਕਮ ਨੂੰ ਜਿਸ ਕਿਸੇ ਨੇ ਵੀ ਸਿਰ ਝੁਕਾ ਕੇ ਪ੍ਰਵਾਨ ਕੀਤਾ ਹੈ, ਉਸੇ ਨੂੰ ਪਤਵੰਤਾ ਤੇ ਸਿਆਣਾ ਜਾਣਿਆ ਗਿਆ ਹੈ। ਰਾਗ ਮਾਝ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਸੋਈ ਕਰਣਾ ਜਿ ਆਪਿ ਕਰਾਏ॥ ਜਿਥੈ ਰਖੈ ਸਾ ਭਲੀ ਜਾਏ॥*
*ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ॥* (ਅੰਗ ੧੦੮)

ਜਿਹਨਾਂ ਜਗਿਆਸੂਆਂ ਦੇ ਜੀਵਨ ਵਿਚ ਉਸ ਪ੍ਰਭੂ ਦੇ ਪ੍ਰੇਮ ਦੀਆਂ ਲਹਿਰਾਂ ਹਿਰਦੇ ਰੂਪੀ ਸਾਗਰ ਵਿਚ ਅਠਿਖੇਲੀਆਂ ਕਰਦੀਆਂ ਹਨ, ਪ੍ਰਭੂ ਦੇ ਦਰਬਾਰ ਵਿਚ ਉਹੋ ਸਮਝਦਾਰ ਤੇ ਬੁੱਧੀਮਾਨ ਅਖਵਾਉਂਦੇ ਹਨ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਰਾਗ ਆਸਾ ਵਿਚ ਫ਼ੁਰਮਾਨ ਹੈ -

*ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮਰਾਜੇ॥*
*ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ॥*

(ਅੰਗ ੪੫੦)

ਜਿਸ ਪ੍ਰਾਣੀ ਨੇ ਅੰਹਕਾਰ ਰੂਪੀ ਦੈਂਤ ਨੂੰ ਮਾਰ ਲਿਆ ਹੈ, ਉਸ ਨੇ ਉਸ ਸੱਚੇ ਦੀ ਨੇੜਤਾ ਹਾਸਲ ਕਰ ਲਈ ਹੈ। ਰਾਗ ਗਉੜੀ ਵਿਚ ਸਾਹਿਬਾਂ ਦਾ ਫ਼ੁਰਮਾਨ ਹੈ -

*ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥*
*ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥*

(ਅੰਗ ੨੯੭)

ਪ੍ਰਭੂ ਪ੍ਰਾਪਤੀ ਜੋ ਮਨੁੱਖੀ ਜੀਵਨ ਦਾ ਅਸਲੀ ਆਸ਼ਾ ਹੈ, ਸਾਡੇ ਬਾਹਰੀ ਪਹਿਰਾਵੇ ਜਾਂ ਚੁੰਚ ਗਿਆਨ ਦਾ ਵਿਸ਼ਾ ਨਹੀਂ, ਸਗੋਂ ਸੱਚੇ ਸਤਿਗੁਰੂ ਦੀ ਸਿਖਿਆ ਉੱਤੇ ਚਲ ਕੇ ਆਪਣੇ ਆਚਰਨ ਨੂੰ ਉੱਚਾ ਕਰਨਾ ਅਤੇ ਨੇਕੀ ਕਰਨੀ ਹੀ ਸਾਡਾ ਨਿਸ਼ਾਨਾ ਹੋਣਾ ਚਾਹੀਦਾ ਹੈ। ਇਹ ਤਦ ਹੀ ਹੋ ਸਕਦਾ ਹੈ ਜੇ ਸਾਡੇ ਹਿਰਦੇ ਵਿਚ ਉਸ ਪਤੀ ਪਿਆਰ, ਸ਼ਰਧਾ ਅਤੇ ਸਤਿਕਾਰ ਹੋਵੇ। ਪ੍ਰਮਾਤਮਾ ਦੀ ਅਸੀਮ ਸ਼ਕਤੀ ਤੋਂ ਮੁਨਕਰ ਹੋ ਕੇ ਆਪਣੀ ਛੋਟੀ ਸਮਝ ਨਾਲ ਕੀਤੇ ਕੰਮਾਂ ਵਿਚ ਸਫਲਤਾ ਲਈ ਮਾਰੇ ਮਾਰੇ ਫਿਰਨਾ ਸਗੋਂ ਰੁਕਾਵਟਾਂ ਖੜੀਆਂ ਕਰਨਾ ਹੀ ਹੈ। ਗਉੜੀ ਮਾਲਾ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥*
*ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤੇ ਭਏ॥*

(ਅੰਗ ੨੧੪)

ਅਸੀਂ ਜਿਸ ਨਾਮ ਰੂਪੀ ਧਨ ਨੂੰ ਇਕੱਠਾ ਕਰਨ ਦੀ ਖ਼ਾਤਰ ਇਸ ਸੰਸਾਰ ਵਿਚ ਆਏ ਹਾਂ, ਉਹ ਅੰਮ੍ਰਿਤ ਨਾਮ ਸੱਚੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ। ਸਾਨੂੰ ਉਸ ਦੀ ਸਿੱਖਿਆ, ਬਚਨਾਂ, ਸ਼ਬਦ-ਗੁਰੂ ਪ੍ਰਤੀ ਆਪਾ ਸਮਰਪਤ ਕਰਨਾ ਪਵੇਗਾ। ਚਤੁਰਾਈ ਤੇ ਸਿਆਣਪ ਛੱਡਕੇ ਗੁਰੂ ਦੀ ਸਿਖਿਆ ਮੁਤਾਬਿਕ ਜੀਵਨ-ਪੰਧ ਤਹਿ ਕਰਨਾ ਜ਼ਰੂਰੀ ਹੈ।

ਜੇ ਬਾਹਰੀ ਅਡੰਬਰਾਂ ਵਿਚ ਹੀ ਲੱਗੇ ਰਹੇ ਜਾਂ ਦੁਚਿਤੀ ਜਾਂ ਦੁਬਿਧਾ ਵਿਚ ਭਟਕਦੇ ਰਹੇ; ਜੇ ਉਸ ਪ੍ਰਭੂ 'ਤੇ ਪੂਰਨ ਭਰੋਸਾ ਨਾ ਬਣਿਆ ਤਾਂ ਇਸ ਦੁਚਿੱਤੀ ਦਾ ਫਲ ਰੱਬੀ-ਪ੍ਰੇਮ ਕਦਾਚਿਤ

ਵੀ ਨਹੀਂ ਹੋ ਸਕਦਾ। ਰਾਗ ਸੋਰਠਿ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪ੍ਰਥਾਇ ਸਾਨੂੰ ਸੋਝੀ ਦੇ ਰਹੇ ਹਨ :

*ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰ ਪਾਹੀ ਜੀਉ॥*
*ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ॥*

(ਅੰਗ ੫੯੮)

ਸਾਨੂੰ ਨਾਮ, ਮੁਕਤੀ, ਸ਼ਾਂਤੀ ਅਤੇ ਗੁਰਮੁੱਖਤਾ ਦੀ ਪ੍ਰਾਪਤੀ ਲਈ ਆਪਣੇ ਅੰਦਰੋਂ ਅਉਗਣਾਂ ਨੂੰ ਕੱਢਕੇ ਗੁਣਾਂ ਲਈ ਉੱਦਮ ਕਰਨਾ ਚਾਹੀਦਾ ਹੈ। ਜੇ ਬਦੀਆਂ, ਭੇਖਾਂ ਅਤੇ ਠੱਗੀਆਂ ਵਿਚ ਲੱਗੇ ਰਹੇ ਤਾਂ ਅੰਤ ਨੂੰ ਪਛਤਾਉਣਾ ਹੀ ਪਵੇਗਾ। ਪ੍ਰਭੂ ਇੰਨਾ ਅੰਜਾਣਾ ਨਹੀਂ ਜਿਹੜਾ ਸਾਡੀਆਂ ਚਲਾਕੀਆਂ ਤੇ ਚੁਸਤੀਆਂ ਨੂੰ ਸਮਝ ਨਾ ਸਕੇ। ਗਉੜੀ ਬਾਵਨ ਅੱਖਰੀ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਸੰਦੇਸ਼ ਦੇ ਰਹੇ ਹਨ :

*ਸਸਾ ਸਿਆਨਪ ਛਾਡੁ ਇਆਨਾ॥*
*ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥*
*ਸਹਸ ਭਾਤਿ ਕਰਹਿ ਚਤੁਰਾਈ॥*
*ਸੰਗਿ ਤੁਹਾਰੈ ਏਕ ਨ ਜਾਈ॥*

(ਅੰਗ ੨੬੦)

ਸਾਡਾ ਮਾਨਸਿਕ ਅਤੇ ਸਰੀਰਕ ਰੋਗਾਂ ਵਿਚ ਗ੍ਰਸੇ ਰਹਿਣ ਦਾ ਅਸਲ ਕਾਰਨ ਸਾਡੀਆਂ ਮਾਨਸਿਕ ਭਟਕਣਾਂ ਹੀ ਹਨ। ਅਸਲ ਵਿਚ ਉਸ ਪ੍ਰਭੂ ਦਾ ਘਰ ਪ੍ਰੇਮ ਭਰਪੂਰ ਹਿਰਦਿਆਂ ਵਿਚ ਹੀ ਹੈ। ਉਸ ਤੱਕ ਪਹੁੰਚਣ ਲਈ ਮਨ ਚਿਤ ਇਕ ਕਰਕੇ ਅਕਾਲ ਪੁਰਖ ਵਾਹਿਗੁਰੂ ਦੇ ਪ੍ਰੇਮ ਵਿਚ ਰੰਗੀਜਣਾ ਪਵੇਗਾ। ਉਹ ਕਰਨ ਕਾਰਨ ਸਮਰੱਥ ਹੈ, ਉਸਦਾ ਕੀਤਾ ਹੀ ਸਭ ਕੁਝ ਹੋ ਰਿਹਾ ਹੈ। ਰਾਗ ਗੂਜਰੀ ਵਿਚ ਸਾਹਿਬਾਂ ਦਾ ਹੁਕਮ ਹੈ –

*ਸਿਆਨਪ ਕਾਹੂ ਕਾਮਿ ਨ ਆਤ॥*
*ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥*

(ਅੰਗ ੪੯੬)

ਲਾਲਚ, ਝੂਠ, ਪਰਾਈ ਨਿੰਦਿਆ ਨੂੰ ਛੱਡਕੇ ਗੁਰੂ ਸ਼ਬਦ ਦੀ ਕਮਾਈ ਰਾਹੀਂ ਇਸ ਗਾਡੀ ਰਾਹ 'ਤੇ ਚਲਣਾ ਪੈਂਦਾ ਹੈ। ਨੇਕ ਪੁਰਸ਼ਾਂ ਦੀ ਸੰਗਤ ਹੀ ਇਹਨਾਂ ਬੁਰਾਈਆਂ ਤੋਂ ਬਚਾ ਸਕਦੀ ਹੈ। ਰਾਗ ਮਾਰੂ ਵਿਚ ਗੁਰੂ ਸਾਹਿਬ ਦਾ ਫੁਰਮਾਨ ਹੈ–

*ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ॥*
*ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ॥*

(ਅੰਗ ੧੦੦੬)

ਪ੍ਰਭੂ ਨੂੰ ਵੱਸ ਕਰਨ ਲਈ ਹਜ਼ਾਰਾਂ ਯਤਨ ਤੇ ਸਿਆਣਪਾਂ ਕੰਮ ਨਹੀਂ ਕਰਦੀਆਂ, ਸਗੋਂ ਅਜਿਹਾ ਸਤਿਗੁਰੂ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ, ਜੋ ਜਗਿਆਸੂ ਦਾ ਮਾਰਗ ਦਰਸ਼ਨ ਕਰਦਾ ਹੈ। ਸੁਖਮਨੀ ਸਾਹਿਬ ਦੀ ਅਠਾਰ੍ਹਵੀਂ ਅਸਟਪਦੀ ਦੇ ਤੀਜੇ ਪਦੇ ਵਿਚ ਗੁਰੂ ਸਾਹਿਬ ਇਸ ਪ੍ਰਥਾਇ ਫੁਰਮਾਉਂਦੇ ਹਨ -

*ਸਹਸ ਸਿਆਨਪ ਲਇਆ ਨ ਜਾਈਐ॥*
*ਨਾਨਕ ਐਸਾ ਗੁਰੁ ਬਡਭਾਗੀ ਪਾਈਐ॥*

(ਅੰਗ ੨੮੭)

ਸਾਡੇ ਮਨ ਦੀਆਂ ਹੱਦਾਂ ਸੀਮਤ ਹਨ। ਇਹ ਮਨ ਦੇਸ਼ ਤੇ ਕਾਲ ਦੀਆਂ ਹੱਦਾਂ ਤੱਕ ਸੀਮਤ ਹੈ। ਜੀਵ ਦੀ ਕਮਜ਼ੋਰ ਤੇ ਅਲਪ ਸੋਚ ਦੇਸ਼ ਤੇ ਕਾਲ ਤੋਂ ਰਹਿਤ ਪ੍ਰਭੂ ਨੂੰ ਕਿਸੇ ਹੱਦ ਤੱਕ ਆਪਣੀ ਸਮਝ-ਗੋਚਰਾ ਰੱਖ ਸਕਦੀ ਹੈ। ਇਸ ਤੋਂ ਇਲਾਵਾ ਮਨੁੱਖ ਉਸ ਬੇਅੰਤ ਪ੍ਰਭੂ ਦੀ ਮਹਾਨ ਤੇ ਅਦਭੁੱਤ ਰਚਨਾ ਦਾ ਇਕ ਨਿੱਕਾ ਜਿਹਾ ਕ੍ਰਿਸ਼ਮਾ ਹੈ। ਉਸੇ ਪ੍ਰਭੂ ਦੇ ਹੁਕਮ ਵਿਚ ਉਹ ਚਲਦਾ ਹੈ, ਘੁੰਮਦਾ ਫਿਰਦਾ ਅਤੇ ਜੀਉਂਦਾ ਹੈ। ਘਟ ਘਟ ਵਿਚ ਰਮੇ ਉਸ ਵਾਹਿਗੁਰੂ ਤੋਂ ਅਲੱਗ ਉਹ ਹੋ ਹੀ ਨਹੀਂ ਸਕਦਾ। ਅਸੀਂ ਆਪਣੇ ਜੀਵਨ ਵਿਚ ਵੇਖਦੇ ਹਾਂ ਕਿ ਆਮ ਤੌਰ 'ਤੇ ਅਸੀਂ ਕਿਸੇ ਚੀਜ਼ ਤੋਂ ਵੱਖ ਹੋ ਕੇ ਹੀ ਉਸ ਚੀਜ਼ ਦਾ ਗਿਆਨ ਹਾਸਲ ਕਰ ਸਕਦੇ ਹਾਂ। ਗੁਰੂ ਸਾਹਿਬ ਨੇ ਅਕਾਲ ਪੁਰਖ ਵਾਹਿਗੁਰੂ ਨੂੰ ਸੁਘੜ-ਸੁਜਾਨ ਤੇ ਦਾਨਾ ਬੀਨਾ ਬਿਆਨਿਆ ਹੈ। ਉਹ ਪ੍ਰਭੂ ਵੱਡੇ ਦਰਿਆ ਦੇ ਸਮਾਨ ਹੈ, ਮਨੁੱਖ ਉਸ ਦਰਿਆ ਵਿਚ ਰਹਿਣ ਵਾਲੀ ਇਕ ਨਿਮਾਣੀ ਮਛਲੀ ਹੈ। ਮਛਲੀ ਉਸ ਦਾ ਅੰਤ ਕਿਵੇਂ ਪਾ ਸਕਦੀ ਹੈ। ਇਸ ਪ੍ਰਕਾਰ ਉਹ ਸਰਬ ਸ਼ਕਤੀਮਾਨ ਪ੍ਰਮਾਤਮਾ ਸਭ ਪਾਸੇ ਪਸਰਿਆ ਹੋਇਆ ਹੈ। ਉਸਦਾ ਹੁਕਮ ਚਲ ਰਿਹਾ ਹੈ। ਉਸ ਤੋਂ ਵੱਖ ਹੋ ਕੇ ਮਨੁੱਖ ਰੂਪੀ ਮਛਲੀ ਕਿਵੇਂ ਜਿਉਂਦੀ ਰਹਿ ਸਕਦੀ ਹੈ। ਸ੍ਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ -

*ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*
*ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥*

(ਅੰਗ ੨੫)

ਆਪਣੀ ਅਕਲ ਦਾ ਮਾਣ, ਚਤੁਰਾਈਆਂ ਛੱਡਕੇ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਕਰਦਿਆਂ ਕੇਵਲ ਪ੍ਰਭੂ ਦੀ ਟੇਕ ਨੂੰ ਮਨ ਵਿਚ ਰੱਖਕੇ ਸਾਰੇ ਦੁੱਖ ਦਲਿੱਦਰ, ਵਹਿਮ, ਭਰਮ ਤੇ ਡਰ ਦੂਰ ਹੋ ਜਾਂਦੇ ਹਨ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਮਹਾਨ ਰਚਨਾ ਸ੍ਰੀ ਸੁਖਮਨੀ ਸਾਹਿਬ ਦੇ ੧੪ਵੇਂ ਸਲੋਕ ਵਿਚ ਅਜਿਹਾ ਹੁਕਮ ਕਰ ਰਹੇ ਹਨ -

*ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥*
*ਏਕ ਆਸੁ ਹਰਿ ਮਨ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ॥*

(ਅੰਗ ੨੮੧)

ਉਹ ਸਰਬ ਸ਼ਕਤੀਮਾਨ ਵਾਹਿਗੁਰੂ ਪਰੇ ਤੋਂ ਵੀ ਪਰੇ ਹੈ। ਸਾਡੀ ਪਹੁੰਚ ਤੋਂ ਬਹੁਤ ਦੂਰ ਹੈ, ਮਨ-ਇੰਦਰੀਆਂ ਤੋਂ ਵੀ ਦੂਰ ਹੈ। ਕਹਿਣ ਨਾਲ ਕੋਈ ਮਨੁੱਖ ਉਸਦੀ ਕੀਮਤ ਨਹੀਂ ਪਾ ਸਕਦਾ। ਰਾਗ ਸੋਰਠਿ ਵਿਚ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ-

*ਅਪਰ ਅਪਾਰ ਅਗੰਮੁ ਅਗੋਚਰ, ਕਹਣੈ ਕੀਮ ਨ ਪਾਈ॥*

(ਅੰਗ ੬੩੪)

ਅਲਪਕਾਲੀ ਪਦਾਰਥਕ ਸੁੱਖਾਂ ਨਾਲ ਭੁੱਖਾ ਮਨ ਕਦੇ ਨਹੀਂ ਰੱਜਦਾ। ਭਾਵੇਂ ਸੰਸਾਰ ਦੇ ਸਾਰੇ ਸੁੱਖ ਤੇ ਆਰਾਮ ਵੀ ਕਿਉਂ ਨਾ ਮਿਲ ਜਾਣ। ਭਾਵੇਂ ਕੋਈ ਮਨੁੱਖ ਹਜ਼ਾਰਾਂ ਦਿਮਾਗ਼ੀ ਚਤੁਰਾਈਆਂ ਤੇ ਸਿਆਣਪਾਂ ਕਰ ਕਰਕੇ ਦੇਖ ਲਵੇ, ਪਰ ਮਨ ਦੀ ਭੁੱਖ ਕਦੇ ਨਹੀਂ ਬੁੱਝਦੀ। ਜਿਵੇਂ ਕੋਈ ਅੱਗ ਨੂੰ ਬੁਝਾਉਣ ਲਈ ਲੱਕੜ 'ਤੇ ਤੇਲ ਜਿੰਨਾ ਵੀ ਮਰਜ਼ੀ ਕਿਉਂ ਨਾ ਪਾਈ ਜਾਵੇ, ਕਦੇ ਅੱਗ ਦੀ ਭੁੱਖ ਨਹੀਂ ਬੁੱਝਦੀ, ਇਸੇ ਪ੍ਰਕਾਰ ਤ੍ਰਿਸ਼ਨਾ ਰੂਪੀ ਅੱਗ ਨੂੰ ਬੁਝਾਉਣ ਲਈ ਦੁਨਿਆਵੀ ਪਦਾਰਥਾਂ ਨਾਲ ਭੁੱਖ ਕਦੇ ਨਹੀਂ ਮਿਟਦੀ, ਸਗੋਂ ਵਧਦੀ ਹੀ ਜਾਂਦੀ ਹੈ। ਇਸੇ ਪ੍ਰਕਾਰ ਸਾਡੀ ਸਿਆਣਪ ਦੇ ਸੌੜੇ ਘੇਰੇ ਵਿਚ ਪ੍ਰਭੂ ਕਦੇ ਨਹੀਂ ਆਉਂਦਾ। ਜਪੁਜੀ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦਾ ਇਸ ਪ੍ਰਥਾਇ ਹੁਕਮ ਹੈ -

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

(ਅੰਗ ੧)

ਜਿਥੇ ਜਾ ਕੇ ਸਾਡੀ ਅਕਲ ਵੀ ਹਾਰ ਜਾਵੇ, ਸਾਡੇ ਕੀਤੇ ਸਾਰੇ ਯਤਨ ਵੀ ਕਾਮਯਾਬੀ ਨਾ ਦਿਵਾ ਸਕਣ, ਉਥੇ ਪ੍ਰਭੂ ਪ੍ਰਾਪਤੀ ਦਾ ਇਕ ਮਾਤਰ ਢੰਗ ਪ੍ਰੇਮ ਹੀ ਹੈ। ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਅੰਤਿਮ ਫ਼ੈਸਲਾ ਦੇ ਦਿੱਤਾ ਹੈ:

*ਸਾਚੁ ਕਹੋਂ ਸੁਨ ਲੇਹੁ ਸਭੈ॥ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭ ਪਾਇਓ॥*

ਆਪਣੇ ਨਿੱਤ ਦੇ ਕਾਰ-ਵਿਹਾਰ ਦੇ ਸਿਲਸਿਲੇ ਵਿਚ ਜਦੋਂ ਕੋਈ ਇਨਸਾਨ ਕੰਮ ਆਰੰਭ ਕਰਦਾ ਹੈ, ਤਾਂ ਅਕਸਰ ਉਸ ਕੰਮ ਵਿਚ ਨਫੇ ਨੁਕਸਾਨ ਬਾਰੇ ਵਿਚਾਰ ਚਰਚਾ ਕਰਦਾ ਹੈ। ਪ੍ਰਭੂ ਪ੍ਰਾਪਤੀ ਵੀ ਮਨੁੱਖੀ ਜਨਮ ਦਾ ਉਦੇਸ਼ ਹੈ, ਇਹ ਬੁੱਧੀ ਅਤੇ ਸੋਚ ਤੋਂ ਪਰੇ ਦੀ ਗੱਲ ਹੈ। ਇਸ ਉਦੇਸ਼ ਦੀ ਪ੍ਰਾਪਤੀ ਲਈ ਹਿਰਦੇ ਵਿਚ ਪ੍ਰੇਮ ਦਾ ਵਾਸਾ ਕਰਨਾ ਪਵੇਗਾ। ਇਸ ਸੰਬੰਧ ਵਿਚ ਵਿਸ਼ੇਸ਼ ਗੱਲ ਇਹ ਹੈ ਕਿ ਪ੍ਰਮਾਤਮਾ ਕੇਵਲ ਚੰਗਿਆਈਆਂ ਦਾ ਸੋਮਾ ਹੈ, ਉਸ ਵਿਚ ਬੁਰਾਈ ਕੋਈ ਹੈ ਹੀ ਨਹੀਂ। ਜੇ ਅਸੀਂ ਮਨ ਨੂੰ ਪ੍ਰਭੂ ਨਾਲ ਜੋੜਨਾ ਹੈ ਤਾਂ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਾਕ ਸੰਬੰਧੀਆਂ ਦਾ ਮੋਹ ਅਤੇ ਠੱਗੀ ਤੇ ਬੇਈਮਾਨੀ ਦੀ ਕਿਰਤ

ਘੱਟ ਘੱਟ ਦੀ ਜਾਨਣ ਵਾਲੇ ਪ੍ਰਮਾਤਮਾ ਨਾਲ ਬਣੀ ਪ੍ਰੀਤ ਦੇ ਮਾਰਗ ਵਿਚ ਰੋਕ ਪਾ ਸਕਦੀ ਹੈ। ਇਸ ਧੋਖੇ ਵਿਚ ਆਇਆਂ ਘਾਟਾ ਹੀ ਘਾਟਾ ਹੈ, ਕਿਉਂਕਿ ਜਿਸ ਵਾਹਿਗੁਰੂ ਨੇ ਇਹ ਅਮੋਲਕ ਜੀਵਨ ਦਿੱਤਾ ਹੈ, ਉਸ ਨਾਲੋਂ ਵਿਛੜ ਕੇ ਦੁੱਖ ਹੀ ਦੁੱਖ ਮਿਲੇਗਾ। ਇਸ ਪ੍ਰਥਾਇ ਸ਼੍ਰੋਮਣੀ ਭਗਤ ਕਬੀਰ ਜੀ ਆਪਣੇ ਇਕ ਸਲੋਕ ਵਿਚ ਫੁਰਮਾ ਰਹੇ ਹਨ -

*ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ, ਬਰਜੈ ਲੋਗੁ ਅਜਾਨੁ॥*
*ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ॥*

(ਅੰਗ ੧੩੭੬)

ਇਸ ਸਾਰੀ ਵਿਚਾਰ ਦਾ ਤੱਤ-ਸਾਰ ਇਹੋ ਹੈ ਕਿ ਉਸ ਵਾਹਿਗੁਰੂ ਦੀ ਪ੍ਰਾਪਤੀ ਤਰਲੇ ਕੱਢਣ ਨਾਲ, ਧਰਮ ਗ੍ਰੰਥਾਂ ਦੇ ਪਾਠ ਨੂੰ ਪੜ੍ਹਨ ਪੜ੍ਹਾਉਣ ਨਾਲ, ਤੀਰਥ-ਯਾਤਰਾ ਤੇ ਤੀਰਥ ਇਸ਼ਨਾਨ ਕਰਨ ਨਾਲ ਕਦਾਚਿਤ ਵੀ ਨਹੀਂ ਹੋ ਸਕਦੀ। ਸਾਡੀ ਅਕਲ ਤੇ ਸਿਆਣਪ ਵੀ ਕੁਝ ਨਹੀਂ ਸੁਆਰਦੀ, ਧਰਮ ਅਰਥ ਕਾਰਜਾਂ ਲਈ ਕੀਤਾ ਦਾਨ ਵੀ ਬਹੁਤੀ ਵੇਰ ਹਉਮੈ ਦਾ ਕਾਰਨ ਬਣ ਜਾਂਦਾ ਹੈ। ਭਾਵੇਂ ਅਸੀਂ ਕਿੰਨੇ ਵੀ ਕਰਮਕਾਂਡੀ ਬਣ ਜਾਈਏ, ਅਕਾਲ ਪੁਰਖ ਵਾਹਿਗੁਰੂ ਨਾਲ ਮਿਲਾਪ ਫਿਰ ਵੀ ਸੰਭਵ ਨਹੀਂ ਹੁੰਦਾ। ਪ੍ਰਮਾਤਮਾ ਦੀ ਪ੍ਰਾਪਤੀ ਕੇਵਲ ਹਿਰਦੇ ਰੂਪੀ ਘਰ ਵਿਚ ਪ੍ਰੇਮ ਦੇ ਪ੍ਰਵੇਸ਼ ਕਰਨ ਨਾਲ ਅਤੇ ਉਸ ਵਾਹਿਗੁਰੂ ਦੀ ਪੈਦਾ ਕੀਤੀ ਰਚਨਾ ਨਾਲ ਹਿਰਦੇ ਦੀਆਂ ਡੂੰਘਾਈਆਂ ਤੋਂ ਸੱਚਾ ਪ੍ਰੇਮ ਕਰਨ ਨਾਲ ਹੀ ਹੋ ਸਕਦੀ ਹੈ। ਇਹੋ ਪ੍ਰੇਮ ਰੂਪੀ ਸਾਧਨਾ ਕਾਰਨ ਹੀ ਉਹ ਆਪਣੇ ਭਗਤਾਂ ਦੇ ਵਸ ਵਿਚ ਆ ਜਾਂਦਾ ਹੈ। ਇਸ ਪ੍ਰਥਾਇ ਰਾਮਕਲੀ ਦੀ ਵਾਰ ਦੀ ੧੦ਵੀਂ ਪਉੜੀ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾ ਰਹੇ ਹਨ -

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*

(ਅੰਗ ੯੬੨)



 

# ਦੇਖੌ ਭਾਈ ਗ੍ਯਾਨ ਕੀ ਆਈ ਆਂਧੀ

ਵਿਚਾਰ ਅਧੀਨ ਇਹ ਪਾਵਨ ਬਾਣੀ ਦੀ ਤੁਕ ਰਾਗ ਗਉੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਦੀ ਰਚਨਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੩੩੧ 'ਤੇ ਸੁਸ਼ੋਭਿਤ ਹੈ। ਪੂਰਾ ਸ਼ਬਦ ਇਸ ਪ੍ਰਕਾਰ ਹੈ—

*ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥ ੧॥ ਰਹਾਉ॥*
*ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥*
*ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥੧॥*
*ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥*
*ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥*

(ਅੰਗ ੩੩੧-੩੨)

ਇਸ ਸ਼ਬਦ ਵਿਚ ਭਗਤ ਕਬੀਰ ਸਾਹਿਬ ਨੇ ਗਿਆਨ ਰਤਨ ਦੀ ਤੁਲਨਾ ਉਸ ਹਨੇਰੀ ਨਾਲ ਕੀਤੀ ਹੈ, ਜੋ ਭਰਮ ਅਤੇ ਸੰਸਾ ਰੂਪੀ ਕੱਖ-ਕਾਨ ਨੂੰ ਉਡਾ ਦਿੰਦੀ ਹੈ ਅਤੇ ਜਿਸ ਨਾਲ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ। ਤ੍ਰਿਸ਼ਨਾ ਰੂਪੀ ਛੱਪਰ ਦੀਆਂ ਥੰਮ੍ਹੀਆਂ ਡਿੱਗ ਪੈਂਦੀਆਂ ਹਨ। ਮੋਹ ਦੇ ਸਹਾਰੇ ਚੱਲਣ ਵਾਲੇ ਜੀਵਨ ਦੀਆਂ ਲੰਮੀਆਂ ਬੱਲੀਆਂ ਟੁੱਟ ਜਾਂਦੀਆਂ ਹਨ, ਜਿਸ ਨਾਲ ਦੁਰਮਤਿ ਰੂਪੀ ਭਾਂਡਾ ਆਪਣੇ ਆਪ ਟੁੱਟ ਜਾਂਦਾ ਹੈ। ਜਿਵੇਂ ਹਨੇਰੀ ਤੋਂ ਪਿੱਛੋਂ ਪੈਣ ਵਾਲੀ ਵਰਖਾ ਸਾਰੀ ਬਨਸਪਤੀ ਨੂੰ ਨਿਖਾਰ ਦਿੰਦੀ ਹੈ, ਇਸੇ ਤਰ੍ਹਾਂ ਪ੍ਰਭੂ ਦੇ ਨਾਮ ਰੂਪੀ ਗਿਆਨ ਰਤਨ ਦੇ ਹਿਰਦੇ ਵਿਚ ਪ੍ਰਵੇਸ਼ ਕਰਨ ਤੋਂ ਪਿੱਛੋਂ ਹਿਰਦਾ ਵਿਗਾਸ ਵਿਚ ਆ ਜਾਂਦਾ ਹੈ, ਜਿਸ ਪ੍ਰਕਾਰ ਸੂਰਜ ਦੇ ਉਦੈ ਹੋਣ ਸਾਰ ਹੀ ਸਮੁੱਚੀ ਲੁਕਾਈ ਨੂੰ ਰਾਤ ਦੇ ਘੁੱਪ ਹਨੇਰੇ ਤੋਂ ਛੁਟਕਾਰਾ ਮਿਲਦਾ ਹੈ।

ਇਸ ਰੌਸ਼ਨੀ ਵਿਚ ਅਸਲ ਵਿਚ ਗੁਰੂ ਸਾਹਿਬਾਨ ਨੇ ਜੋ ਧਰਮ ਦਾ ਸੰਕਲਪ ਮਨੁੱਖਤਾ ਨੂੰ ਦਿੱਤਾ, ਉਹ ਕਿਸੇ ਦਰਸ਼ਨ ਜਾਂ ਤਰਕ ਦਾ ਸਿੱਟਾ ਨਹੀਂ, ਸਗੋਂ ਉਹ ਕੇਵਲ ਸੱਚ ਦਾ ਗਿਆਨ ਹੈ। ਜਿਸ ਗਿਆਨ ਦੀ ਪ੍ਰਾਪਤੀ ਅਨੁਭਵ ਰਾਹੀਂ ਹੋਣੀ ਹੈ, ਉਸ ਦਾ ਸਿੱਧਾ ਪ੍ਰਕਾਸ਼ ਗੁਰੂ ਦੁਆਰਾ ਹੀ ਹੋਣਾ ਹੈ। ਗੁਰਮਤਿ ਦਾ ਮੂਲ ਸਿਧਾਂਤ ਵੀ ਬਿਬੇਕ ਬੁੱਧੀ ਦੁਆਰਾ ਪ੍ਰਾਪਤ

ਗਿਆਨ ਅਤੇ ਵਿਚਾਰਾਂ 'ਤੇ ਅਧਾਰਿਤ ਇਕ ਜੀਵਨ ਜਾਚ ਸਿਖਾਉਣਾ ਹੈ। ਗਿਆਨ ਤੋਂ ਬਿਨਾਂ ਮਨ ਅੰਦਰ ਹਨੇਰਾ ਹੈ। ਹਨੇਰੇ ਵਿਚ ਮਨ ਡਰ ਅਧੀਨ ਬੇਚੈਨ ਹੁੰਦਾ ਹੈ, ਰਾਹ ਨਹੀਂ ਦਿੱਸਦਾ। ਹਨੇਰੇ ਜੀਵਨ ਵਿਚ ਠੋਕਰਾਂ ਲੱਗਦੀਆਂ ਹਨ। ਚੰਗੇ ਮੰਦੇ ਦਾ ਅੰਤਰ ਵੀ ਨਹੀਂ ਕੀਤਾ ਜਾ ਸਕਦਾ। ਇਸ ਗਿਆਨ ਰਤਨ ਨੂੰ ਨੇਤਰਾਂ ਜਾਂ ਅੱਖਾਂ ਨਾਲ ਤਸ਼ਬੀਹ ਦਿੱਤੀ ਗਈ ਹੈ। ਗਉੜੀ ਬਾਵਨ ਅੱਖਰੀ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਇਸ ਗਿਆਨ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿਣ ਦੀ ਪ੍ਰੇਰਨਾ ਦੇ ਰਹੇ ਹਨ। ਫ਼ੁਰਮਾਨ ਹੈ—

*ਤੁਰਕ ਤਰੀਕਤਿ ਜਾਨੀਐ, ਹਿੰਦੂ ਬੇਦ ਪੁਰਾਨ॥*
*ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥* (ਅੰਗ ੩੪੦)

ਜਿਵੇਂ ਦੀਵੇ ਦੇ ਜਗਣ ਨਾਲ ਘੁੱਪ ਹਨੇਰਾ ਕਿਧਰੇ ਪਰ ਲਾ ਕੇ ਉਡ ਜਾਂਦਾ ਹੈ, ਤਿਵੇਂ ਹੀ ਧਾਰਮਿਕ ਗ੍ਰੰਥਾਂ ਦੇ ਅਧਿਐਨ ਨਾਲ ਢਲੀ ਹੋਈ ਮਤਿ ਜਾਂ ਅਕਲ ਪਾਪਾਂ ਦਾ ਖ਼ਾਤਮਾ ਕਰ ਦਿੰਦੀ ਹੈ। ਜਦੋਂ ਸੂਰਜ ਦਾ ਪ੍ਰਕਾਸ਼ ਹੋਵੇ, ਉਸ ਸਮੇਂ ਚੜ੍ਹਿਆ ਹੋਇਆ ਚੰਦ ਆਪਣਾ ਪ੍ਰਕਾਸ਼ ਨਹੀਂ ਦਿੰਦਾ। ਇਸੇ ਪ੍ਰਕਾਰ ਜਿੰਨ੍ਹਾਂ ਹਿਰਦਿਆਂ ਵਿਚ ਗਿਆਨ ਰੂਪੀ ਪ੍ਰਕਾਸ਼ ਹੋਇਆ ਹੁੰਦਾ ਹੈ, ਉਥੇ ਅਗਿਆਨ ਆਪਣੇ ਆਪ ਹੀ ਮੁੱਕ ਜਾਂਦਾ ਹੈ। ਰਾਗ ਸੂਹੀ ਵਿਚ ਗੁਰੂ ਨਾਨਕ ਸਾਹਿਬ ਦਾ ਇਸ ਪ੍ਰਥਾਇ ਹੁਕਮ ਹੈ -

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*
(ਅੰਗ ੭੯੧)

ਗੁਰੂ ਦੁਆਰਾ ਪ੍ਰਾਪਤ ਹੋਇਆ ਗਿਆਨ, ਮਨੁੱਖੀ ਅਗਿਆਨ ਰੂਪੀ ਪਾਪਾਂ ਨੂੰ ਕਿਵੇਂ ਦੂਰ ਕਰਦਾ ਹੈ। ਇਸ ਪ੍ਰਥਾਇ ਤੀਸਰੇ ਨਾਨਕ ਗੁਰੂ ਅਮਰਦਾਸ ਜੀ ਵੀ ਸਿਰੀ ਰਾਗ ਵਿਚ ਦੀਵੇ ਅਤੇ ਹਨ੍ਹੇਰੇ ਦਾ ਦ੍ਰਿਸ਼ਟਾਂਤ ਹੀ ਦੇ ਰਹੇ ਹਨ।

*ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ॥*
(ਅੰਗ ੩੯)

ਗਿਆਨ ਇਕ ਅਜਿਹੀ ਖੜਗ ਹੈ, ਜਿਹੜੀ ਹਾਰੇ ਤੇ ਬੁਝੇ ਹੋਏ ਮਨੁੱਖੀ ਹਿਰਦੇ ਨੂੰ ਸ਼ਕਤੀ ਪ੍ਰਦਾਨ ਕਰਦੀ ਹੈ, ਜਿਸ ਨਾਲ ਮਨੁੱਖ ਵਿਕਾਰਾਂ ਰੂਪੀ ਕਮਜ਼ੋਰੀਆਂ ਨੂੰ ਸੰਘਾਰ ਸਕਦਾ ਹੈ। ਅਗਿਆਨ ਡਰ ਦਾ ਸੋਮਾ ਹੈ, ਪ੍ਰੰਤੂ ਗਿਆਨ ਵਿਚ ਨਿਡਰਤਾ ਹੈ। ਸਰਬ ਸਾਂਝੇ ਗੁਰੂ ਨਾਨਕ ਸਾਹਿਬ ਰਾਗ ਮਾਰੂ ਵਿਚ ਸਾਡਾ ਮਾਰਗ ਦਰਸ਼ਨ ਕਰ ਰਹੇ ਹਨ:

*ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥*
*ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥*
(ਅੰਗ ੧੦੨੨)

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਇਸੇ ਗਿਆਨ ਰੂਪੀ ਖੜਗ ਨਾਲ ਅਗਿਆਨ ਰੂਪੀ ਦੁਸ਼ਮਨ ਨੂੰ ਮਾਰਨ ਲਈ ਪ੍ਰੇਰਨਾ ਦੇ ਰਹੇ ਹਨ। ਰਾਗ ਮਾਰੂ ਵਿਚ ਗੁਰੂ ਸਾਹਿਬ ਦਾ ਹੁਕਮ ਹੈ :

*ਹਰਿ ਕਾ ਨਾਮੁ ਕੋਟਿ ਲਖ ਬਾਹਾ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ॥*
*ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥*

(ਅੰਗ ੧੦੭੨)

ਗਿਆਨ ਦੀ ਪ੍ਰਾਪਤੀ ਲਈ ਭਰਪੂਰ ਹਿਰਦਾ ਟਿਕਾਉ ਤੇ ਸਕੂਨ ਵਿਚ ਰਹਿ ਸਕਦਾ ਹੈ। ਗਿਆਨ ਤੋਂ ਸੱਖਣਾ ਮਨੁੱਖ ਵਿਕਾਰਾਂ ਵੱਲ ਦੌੜਦਾ ਹੈ। ਵਧੇਰੇ ਪਦਾਰਥਕ ਸੁੱਖ ਵਿਕਾਰਾਂ ਦਾ ਕਾਰਨ ਬਣਦੇ ਹਨ। ਇਹਨਾਂ ਸੁੱਖਾਂ ਨੂੰ ਭੋਗਦਾ ਅਗਿਆਨੀ ਮਨੁੱਖ ਕੀਮਤੀ ਜੀਵਨ ਨੂੰ ਅਜਾਈਂ ਗਵਾ ਰਿਹਾ ਹੈ। ਰਾਗ ਆਸਾ ਵਿਚ ਗੁਰੂ ਨਾਨਕ ਸਾਹਿਬ ਦਾ ਕਥਨ ਹੈ -

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*
*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥*

(ਅੰਗ ੪੬੯)

ਗਿਆਨ ਦਾ ਮਨੋਰਥ ਬੁੱਧੀ ਨੂੰ ਅਜਿਹੀ ਰੌਸ਼ਨੀ ਦੇਣੀ ਹੈ, ਆਤਮਾ ਨੂੰ ਇਸ ਤਰ੍ਹਾਂ ਬਲਵਾਨ ਬਣਾਉਣਾ ਹੈ ਕਿ ਸਦਾ ਖੇੜਾ ਅਤੇ ਸ਼ਾਂਤੀ ਬਣੀ ਰਹੇ। ਜਿਸ ਦੁਨਿਆਵੀ ਸਿਖਿਆ ਜਾਂ ਗਿਆਨ ਨਾਲ ਮਨ ਅਸ਼ਾਂਤ ਹੋਵੇ, ਉਸ ਗਿਆਨ ਦਾ ਕੀ ਲਾਭ? ਗਿਆਨ ਪ੍ਰਾਪਤ ਕਰਦਿਆਂ ਜੇ ਮਨ ਦੀ ਦਸ਼ਾ ਇਹੋ ਜਿਹੀ ਹੈ ਤਾਂ ਇਹ ਅਗਿਆਨਤਾ ਵਾਲੀ ਹਾਲਤ ਹੈ, ਜਿਸ ਨਾਲ ਹਿਰਦੇ ਰੂਪੀ ਘਰ ਵਿਚ ਹਨੇਰਾ ਹੁੰਦਾ ਹੈ। ਸੇਵਾ ਦੇ ਪੁੰਜ ਗੁਰੂ ਅਮਰਦਾਸ ਜੀ ਰਾਗ ਮਾਰੂ ਵਿਚ ਹੁਕਮ ਕਰ ਰਹੇ ਹਨ -

*ਪੜਿ ਪੰਡਿਤੁ ਅਵਰਾ ਸਮਝਾਏ॥*
*ਘਰ ਜਲਤੇ ਕੀ ਖਬਰਿ ਨ ਪਾਏ॥* (ਅੰਗ ੧੦੪੬)

ਇਸੇ ਗਿਆਨ ਸਦਕਾ ਹੀ ਹਿਰਦੇ ਰੂਪੀ ਘਰ ਵਿਚੋਂ ਨਾਮ ਰੂਪੀ ਕੀਮਤੀ ਵਸਤ ਪ੍ਰਾਪਤ ਕੀਤੀ ਜਾ ਸਕਦੀ ਹੈ। ਰਾਗ ਗਉੜੀ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਹੁਕਮ ਹੈ :

*ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ॥*
*ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ॥*

(ਅੰਗ ੧੭੨)

ਸੱਚੇ ਗੁਰੂ ਤੋਂ ਬਿਨਾਂ ਮਨੁੱਖ ਅਗਿਆਨ ਰੂਪੀ ਹਨੇਰੀ ਕੋਠੜੀ ਵਿਚ ਹੀ ਜੀਵਨ

ਬਿਤਾਉਂਦਾ ਹੈ। ਜੇ ਜੀਵਨ ਵਿਚ ਸਫਲਤਾ ਹਾਸਲ ਕਰਨੀ ਹੈ ਤਾਂ ਗਿਆਨ ਰੂਪੀ ਚਾਨਣਾ ਸੱਚੇ ਗੁਰੂ ਤੋਂ ਪ੍ਰਾਪਤ ਕਰਨਾ ਪਵੇਗਾ। ਜਿਸ ਹਿਰਦੇ ਰੂਪੀ ਮਨ-ਮੰਦਰ ਵਿਚ ਗਿਆਨ ਰੂਪੀ ਪ੍ਰਕਾਸ਼ ਦੀਆਂ ਕਿਰਨਾਂ ਪਹੁੰਚ ਜਾਂਦੀਆਂ ਹਨ, ਉਸ ਮਨੁੱਖ ਦੇ ਜੀਵਨ ਵਿਚੋਂ ਭਰਮਾਂ ਅਤੇ ਸ਼ੰਕਿਆਂ ਦਾ ਨਿਬੇੜਾ ਹੋ ਜਾਂਦਾ ਹੈ। ਰਾਗ ਕੇਦਾਰਾ ਵਿਚ ਭਗਤ ਕਬੀਰ ਸਾਹਿਬ ਦਾ ਹੁਕਮ ਹੈ :

*ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ॥*
*ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ॥*

(ਅੰਗ ੧੧੨੩)

ਜੇ ਅਸੀਂ ਚੰਗੇ ਮੰਦੇ ਜਾਂ ਝੂਠ ਸੱਚ ਦਾ ਨਿਤਾਰਾ ਕਰਨ ਵਾਲੀ ਬਿਬੇਕ ਬੁੱਧੀ ਪ੍ਰਾਪਤ ਕਰਨੀ ਹੈ ਤਾਂ ਇਹ ਕੇਵਲ ਗੁਰੂ ਗਿਆਨ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਟੋਡੀ ਰਾਗ ਵਿਚ ਸਾਨੂੰ ਇਸ ਪ੍ਰਥਾਇ ਇਸ਼ਾਰਾ ਕਰ ਰਹੇ ਹਨ -

*ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥*

(ਅੰਗ ੭੧੧)

ਜਿਹੜਾ ਮਨੁੱਖ ਗੁਰੂ ਦੀ ਸਿੱਖਿਆ ਅਨੁਸਾਰ ਜੀਵਨ ਬਿਤਾਉਂਦਾ ਹੈ, ਉਹ ਉਸ ਸੱਚੇ ਅਕਾਲ ਪੁਰਖ ਦੀ ਵਡਿਆਈ ਦਾ ਪਾਤਰ ਬਣ ਸਕਦਾ ਹੈ। ਵਡਹੰਸ ਦੀ ਵਾਰ ਵਿਚ ਗੁਰੂ ਸਾਹਿਬ ਦਾ ਹੁਕਮ ਹੈ -

*ਤਿਸ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ*
*ਜੋ ਗੁਰ ਕੇ ਭਾਣੈ ਗੁਰਸਿਖੁ ਚਲਿਆ॥*

(ਅੰਗ ੫੯੩)

ਗਿਆਨ ਪ੍ਰਾਪਤੀ ਦੀ ਮਹਾਨ ਦਾਤ ਉਸਦੀ ਰਹਿਮਤ ਅਤੇ ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ। ਇਸ ਦਾਤ ਦੀ ਪ੍ਰਾਪਤੀ ਲਈ ਜਿਹੜੀ ਵਿਧੀ ਗੁਰਮਤਿ ਦੁਆਰਾ ਦਰਸਾਈ ਗਈ ਹੈ, ਉਹ ਪ੍ਰਚਲਿਤ ਰਵਾਇਤਾਂ ਨਾਲੋਂ ਅਲੱਗ ਹੈ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਥਾਂ-ਪੁਰ-ਥਾਂ ਸਾਡਾ ਮਾਰਗ ਦਰਸ਼ਨ ਕਰਦਿਆਂ ਦੱਸਿਆ ਹੈ ਕਿ ਉਸ ਦੀ ਮਿਹਰ ਦੇ ਫਲਸਰੂਪ ਹੀ ਹਉਮੈ ਤੋਂ ਮੁਕਤ ਹੋ ਕੇ ਗਿਆਨ ਰੂਪੀ ਰਤਨ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਜੁਗਤ ਕਿਸੇ ਕਿਸਮ ਦੇ ਹੱਠ ਜਾਂ ਕਰਮ ਕਾਂਡ ਤੋਂ ਪੈਦਾ ਹੋਈ ਮੰਤਰ ਸ਼ਕਤੀ ਨਹੀਂ, ਸਗੋਂ ਹਿਰਦੇ ਦੀਆਂ ਡੂੰਘਾਈਆਂ ਚੋਂ ਪੈਦਾ ਹੋਇਆ ਨਿਰਮਲ ਗਿਆਨ ਹੈ। ਸੇਵਾ ਦੇ ਪੁੰਜ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਰਾਗ ਮਾਰੂ ਵਿਚ ਫੁਰਮਾ ਰਹੇ ਹਨ-

*ਕਰਮੁ ਹੋਵੈ ਤਾ ਸਤਿਗੁਰੁ ਪਾਏ॥ ਹਉਮੈ ਮੈਲੁ ਸਬਦਿ ਜਲਾਏ॥*
*ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥*

(ਅੰਗ ੧੦੬੭)

ਗਿਆਨ ਰਤਨ ਦੀ ਇਹ ਪ੍ਰਾਪਤੀ ਜਤੁ, ਸਤੁ, ਸੰਜਮ ਅਤੇ ਸੁੱਚੀ ਕਿਰਤ ਦੀ ਕਮਾਈ ਹੈ। ਇਹ ਮਨ ਦੀ ਉੱਚੀ ਅਵਸਥਾ ਹੈ, ਜਿਹੜੀ ਕੇਵਲ ਨਾਮ ਜਪਣ ਨਾਲ ਹੀ ਪੈਦਾ ਹੁੰਦੀ ਹੈ। ਰਾਗ ਮਾਝ ਵਿਚ ਗੁਰੂ ਸਾਹਿਬ ਦਾ ਹੁਕਮ ਹੈ -

*ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ॥ ਗੁਰ ਪਰਸਾਦੀ ਮੰਨਿ ਵਸਾਇਆ॥*
*ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ॥*
(ਅੰਗ ੧੨੯)

ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਵਿਚ ਬਿਆਨ ਕੀਤਾ ਗਿਆ ਗਿਆਨ ਲੋੜਾਂ ਅਤੇ ਸਥਿਤੀਆਂ ਵਿਚੋਂ ਪੈਦਾ ਹੋਇਆ ਗਿਆਨ ਨਹੀਂ ਹੈ ਅਤੇ ਨਾ ਹੀ ਇਸਨੂੰ ਕਿਸੇ ਕਿਸਮ ਦੇ ਨਿਰੀਖਣ ਦਾ ਮੁਥਾਜ ਹੀ ਮੰਨਿਆ ਜਾ ਸਕਦਾ ਹੈ। ਜਿਸ ਗਿਆਨ ਦਾ ਵਰਨਣ ਪਾਵਨ ਗੁਰਬਾਣੀ ਵਿਚ ਕੀਤਾ ਗਿਆ ਹੈ, ਉਹ ਬੌਧਿਕ ਅਤੇ ਇੰਦ੍ਰਿਆਵੀ ਗਿਆਨ ਨਾਲੋਂ ਬਿਲਕੁਲ ਵੱਖਰਾ ਹੈ। ਇਸ ਗਿਆਨ ਦਾ ਸੰਬੰਧ ਕੇਵਲ ਆਤਮਾ ਅਤੇ ਪ੍ਰਮਾਤਮਾ ਦੇ ਪ੍ਰਸਪਰ ਸੰਬੰਧਾਂ ਨਾਲ ਹੈ, ਜੋ ਕੇਵਲ ਸੱਚੇ ਪ੍ਰਭੂ ਦੀ ਚਾਕਰੀ ਕਰਨ ਲਈ ਪ੍ਰਾਪਤ ਕੀਤਾ ਜਾ ਸਕਦਾ ਹੈ। ਰਾਗ ਸੂਹੀ ਵਿਚ ਸਰਬ ਸਾਂਝੇ ਗੁਰੂ ਨਾਨਕ ਦੇਵ ਜੀ ਇਸ ਸਚਾਈ ਨੂੰ ਪ੍ਰਗਟ ਕਰ ਰਹੇ ਹਨ-

*ਐਸਾ ਗਿਆਨੁ ਜਪਹੁ ਮਨ ਮੇਰੇ॥*
*ਹੋਵਹੁ ਚਾਕਰ ਸਾਚੇ ਕੇਰੇ॥ ੧॥ ਰਹਾਉ॥*
*ਗਿਆਨੁ ਧਿਆਨੁ ਸਭੁ ਕੋਈ ਰਵੈ॥*
*ਬਾਂਧਨਿ ਬਾਂਧਿਆ ਸਭੁ ਜਗੁ ਭਵੈ॥* (ਅੰਗ ੭੨੮)

ਗੁਰਮਤਿ ਅਨੁਸਾਰ ਗਿਆਨ 'ਗੁਰਮੁਖਿ ਪ੍ਰਾਣੀ' ਦਾ ਪਹਿਲਾ ਪ੍ਰਮੁੱਖ ਗੁਣ ਹੈ, ਕਿਉਂਕਿ ਗਿਆਨ ਦੇ ਪ੍ਰਕਾਸ਼ ਵਿਚ ਹੀ ਉਹ ਗੁਣ ਪ੍ਰਕਾਸ਼ਮਾਨ ਹੁੰਦੇ ਹਨ, ਜਿਹੜੇ ਜਗਿਆਸੂ ਨੂੰ ਗੁਰਮੁਖਿ ਬਣਾਉਂਦੇ ਹਨ। ਗਿਆਨ ਦੀ ਅਣਹੋਂਦ ਵਿਚ ਮਨੁੱਖ ਮਾਇਆ ਦੇ ਮੋਹ ਵਿਚ ਸੁੱਤਾ ਹੋਇਆ ਹੋਣ ਕਰਕੇ ਮਨਮੁੱਖ ਹੀ ਰਹਿੰਦਾ ਹੈ। ਮਾਇਆ ਦੇ ਮੋਹ ਤੋਂ ਛੁਟਕਾਰਾ, ਮਾਇਆ ਦੇ ਮੋਹ ਦਾ ਗਿਆਨ ਹੈ, ਜਿਸਨੂੰ ਗੁਰਮਤਿ ਨੇ 'ਜਾਗਣਾ' ਆਖਿਆ ਹੈ। ਇਹ ਜਾਗ 'ਕਿਲਵਿਖ ਕਟੇ' ਅਤੇ 'ਅੰਦਰਹੁ ਜਿਨਕਾ ਮੋਹੁ ਤੁਟਾ' ਦੀ ਹੈ। ਜਿਹੜਾ ਗਿਆਨ ਕੇਵਲ ਕਥਨੀ ਤੱਕ ਹੀ ਸੀਮਿਤ ਹੈ, ਉਹ ਮਨਮੁੱਖਤਾ ਹੈ। ਅਜਿਹਾ ਗਿਆਨ ਭਟਕਣ ਪੈਦਾ ਕਰਦਾ ਹੈ। ਜਿਸ ਗਿਆਨ ਉੱਤੇ ਗੁਰਬਾਣੀ ਦੇ ਰਚਨਹਾਰੇ ਸਮੁੱਚੇ ਮਹਾਂਪੁਰਸ਼ ਜ਼ੋਰ ਦਿੰਦੇ ਹਨ, ਉਹ ਗਿਆਨ ਸੰਤੁਲਨ ਤੇ ਸਥਿਰਤਾ ਪੈਦਾ ਕਰਦਾ ਹੈ। ਇਸੇ ਗਿਆਨ ਤੋਂ ਸਿਮਰਨ ਤੇ ਸਿਫ਼ਤ-ਸਾਲਾਹ ਵਾਲਾ ਅਨੁਭਵੀ ਜੀਵਨ ਬਣਦਾ ਹੈ। ਅਜਿਹੇ ਸੰਤੁਲਨ ਜੀਵਨ ਵਾਲਾ ਵਿਅਕਤੀ ਅੰਮ੍ਰਿਤ ਰਸ ਦੀ ਪ੍ਰਾਪਤੀ ਕਰਕੇ ਇਸ ਗੁੱਝੇ ਭੇਦ ਦੀ ਪ੍ਰਾਪਤੀ ਕਰ ਸਕਦਾ ਹੈ। ਇਸ ਪ੍ਰਥਾਇ

ਰਾਮਕਲੀ ਰਾਗ ਵਿਚ ਭਗਤ ਬੇਣੀ ਜੀ ਦਾ ਫ਼ੁਰਮਾਨ ਹੈ-

*ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥*
*ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥*

(ਅੰਗ ੯੭੪)

ਮਨਮੁੱਖ ਮਨੁੱਖ ਦੁਨਿਆਵੀ ਚੁੰਚ-ਚਰਚਾ ਨੂੰ ਹੀ ਗਿਆਨ ਸਮਝੀ ਬੈਠਾ ਹੈ। ਇਸ ਤੋਂ ਉਲਟ ਗੁਰਮੁਖਿ ਉਸ ਸਰਬ ਸ਼ਕਤੀਮਾਨ ਪ੍ਰਭੂ ਦੀ ਸਿਫ਼ਤ-ਸਲਾਹ ਵਿਚ ਜੁੜਿਆ ਗਿਆਨ ਰਤਨ ਦੀ ਪ੍ਰਾਪਤੀ ਕਰ ਲੈਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਰਾਗ ਮਾਰੂ ਵਿਚ ਫ਼ੁਰਮਾਨ ਕਰਦੇ ਹਨ -

*ਮਨਮੁਖ ਗਿਆਨੁ ਕਥੇ ਨ ਹੋਈ॥ ਫਿਰਿ ਫਿਰਿ ਆਵੈ ਠਉਰ ਨ ਕੋਈ॥*
*ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ॥*

(ਅੰਗ ੧੦੫੧)

ਉਸ ਸੱਚੇ ਪ੍ਰਭੂ ਦੀ ਸਿਫ਼ਤ-ਸਾਲਾਹ ਕਰਦਿਆਂ ਗੁਰਮੁਖਿ ਰੌਸ਼ਨ ਦਿਮਾਗ਼ ਅਤੇ ਜਾਗ੍ਰਤ ਪੁਰਸ਼ ਬਣ ਜਾਂਦਾ ਹੈ। ਸਰਬਸਾਂਝੇ ਗੁਰੂ ਨਾਨਕ ਸਾਹਿਬ ਸਿਰੀਰਾਗ ਵਿਚ ਆਪਣੇ ਇਕ ਸਵਾਲ ਦਾ ਜੁਆਬ ਆਪ ਹੀ ਦੇ ਰਹੇ ਹਨ -

*ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥*
*ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥*

(ਅੰਗ ੨੫)

ਇਸ ਸਾਰੀ ਵਿਚਾਰ ਤੋਂ ਉਪਰੰਤ ਅਸੀਂ ਵੇਖਦੇ ਹਾਂ ਕਿ ਆਤਮ ਗਿਆਨ ਦਾ ਇਹ ਮਹੱਤਵ ਹੈ ਕਿ ਇਹ ਵਿਕਾਰਾਂ ਦੀ ਮੈਲ ਵੀ ਦੂਰ ਕਰਦਾ ਹੈ ਤੇ ਸਦੀਵੀ ਸ਼ਾਂਤੀ ਵੀ ਪ੍ਰਦਾਨ ਕਰਦਾ ਹੈ। ਪਰ ਅਜਿਹਾ ਦ੍ਰਿਸ਼ਟੀ ਨੂੰ ਸਾਫ਼ ਅਤੇ ਤੇਜ਼ ਕਰਨ ਵਾਲਾ ਗਿਆਨ ਰਤਨ ਦਾ ਸੁਰਮਾ ਵੀ ਸੱਚੇ ਸਤਿਗੁਰੂ ਦੀ ਰਹਿਮਤ ਤੇ ਮਿਹਰ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਸ਼ਹੀਦਾਂ ਦੇ ਸਿਰਤਾਜ ਤੇ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਸੁਖਮਨੀ ਵਿਚ ਹੁਕਮ ਕਰ ਰਹੇ ਹਨ-

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*

(ਅੰਗ ੨੯੩)






# ਮਾਧਉ ਸਤਿ ਸੰਗਤਿ ਸਰਨਿ ਤੁਮ੍ਾਰੀ

ਸਤਿ ਪੁਰਸ਼ਾਂ ਦੀ ਸੰਗਤ ਕਰਨ ਲਈ ਗੁਰਮਤਿ ਦੇ ਖੋਜੀਆਂ ਨੇ ਮਨੁੱਖ ਨੂੰ ਥਾਂ-ਪੁਰ-ਥਾਂ ਸੰਦੇਸ਼ ਦਿੱਤਾ ਹੈ। ਸਤਿਪੁਰਸ਼ਾਂ ਦੀ ਸੰਗਤ ਹੀ ਸਤਿਸੰਗਤ ਹੈ। ਸਤਿ-ਪੁਰਸ਼ ਉਹ ਹੈ ਜਿਸਨੇ ਸਤਿ ਨੂੰ ਜਾਣ ਲਿਆ ਹੈ। ਭਲੇ ਪੁਰਸ਼ਾਂ ਦੀ ਆਤਮਿਕ ਖ਼ੁਸ਼ਬੂ ਨਾਲ ਸੰਗਤ ਮਹਿਕ ਉਠਦੀ ਹੈ। ਅਜਿਹੇ ਮਨੁੱਖਾਂ ਦੀ ਸੰਗਤ ਦੀ ਛੋਹ ਨਾਲ ਆਮ ਮਨੁੱਖਾਂ ਦਾ ਤਨ ਮਨ ਸੁਗੰਧਤ ਹੋ ਜਾਂਦਾ ਹੈ। ਅਸੀਂ ਜਾਣਦੇ ਹਾਂ ਕਿ ਚੰਦਨ ਦੀ ਸੁਗੰਧੀ ਸਧਾਰਨ ਰੁੱਖਾਂ ਨੂੰ ਵੀ ਸੁਗੰਧੀ ਬਖ਼ਸ਼ਦੀ ਹੈ, ਇਸੇ ਤਰ੍ਹਾਂ ਸਤਿਸੰਗਤ ਵਿਚ ਬੈਠ ਕੇ ਪ੍ਰਭੂ ਦੀ ਸਿਫ਼ਤ ਸਾਲਾਹ ਤੇ ਕੀਰਤੀ ਕਰਨ ਨਾਲ ਸੰਸਾਰ ਦੀ ਦ੍ਰਿਸ਼ਟੀ ਵਿਚ ਅਖੌਤੀ ਨੀਵੀਂ ਜਾਤੀ ਦੇ ਮਨੁੱਖਾਂ ਨੇ ਵੀ ਉੱਤਮ ਪਦਵੀ ਪ੍ਰਾਪਤ ਕੀਤੀ ਹੈ, ਕਿਉਂਕਿ ਅਕਾਲ ਪੁਰਖ ਵਾਹਿਗੁਰੂ ਸੁਭਾਅ ਵਲੋਂ ਪਰਉਪਕਾਰੀ ਹੈ, ਉਹ ਸਾਡੇ ਔਗੁਣਾਂ ਤੇ ਬੁਰਾਈਆਂ ਨੂੰ ਕਦੇ ਨਹੀਂ ਚਿਤਾਰਦਾ। 'ਮਾਧਉ ਸਤਿਸੰਗਤ ਸਰਨਿ ਤੁਮ੍ਾਰੀ॥ ਹਮ ਅਉਗਨ ਤੁਮ੍ ਉਪਕਾਰੀ॥' ਵਿਚਾਰ ਅਧੀਨ ਪਾਵਨ ਬਾਣੀ ਦੀ ਤੁਕ ਸ਼੍ਰੋਮਣੀ ਭਗਤ ਰਵਿਦਾਸ ਜੀ ਦੀ ਰਾਗ ਆਸਾ ਵਿਚ ਉਚਾਰਨ ਕੀਤੇ ਸ਼ਬਦ ਦੀ ਰਹਾਉ ਦੀ ਪੰਗਤੀ ਹੈ। ਇਹ ਪੂਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੪੮੬ 'ਤੇ ਸੁਭਾਇਮਾਨ ਹੈ—

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥ ੧ ॥*
*ਮਾਧਉ ਸਤਸੰਗਤਿ ਸਰਨਿ ਤੁਮ੍ਾਰੀ॥*
*ਹਮ ਅਉਗਨ ਤੁਮ੍ ਉਪਕਾਰੀ॥ ੧ ॥ ਰਹਾਉ॥*
*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥ ੨ ॥*
*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥*

(ਅੰਗ ੪੮੬)

ਮਨੁੱਖ ਦਾ ਸੁਭਾਅ ਹੈ ਕਿ ਉਹ ਜਿਹੋ ਜਿਹੀ ਸੰਗਤ ਕਰਦਾ ਹੈ, ਉਹੋ ਜਿਹੀ ਰੰਗਤ ਉਸ ਨੂੰ ਆ ਹੀ ਜਾਂਦੀ ਹੈ। ਜੇਕਰ ਉਹ ਦੁਨੀਆਂਦਾਰਾਂ ਦੀ ਸੰਗਤ ਵਧੇਰੇ ਕਰਦਾ ਹੈ, ਤਾਂ ਉਹ ਦੁਨੀਆਂ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਦੁਨੀਆਂਦਾਰੀ ਦੀ ਸਾਰੀ ਸਿਖਿਆ ਉਹ ਗ੍ਰਹਿਣ ਕਰ ਲੈਂਦਾ ਹੈ। ਇਸ ਤੋਂ ਉਲਟ ਜੇ ਉਹ ਆਤਮਿਕ ਮੰਡਲ ਵਿਚ ਜਾਂ ਰੱਬੀ ਰੰਗ ਵਿਚ ਰੰਗੇ ਭਲੇ ਪੁਰਸ਼ਾਂ ਦੀ ਸੰਗਤ ਕਰਦਾ ਹੈ ਤਾਂ ਉਹ ਆਤਮਿਕ ਤੌਰ 'ਤੇ ਮਜ਼ਬੂਤ ਹੀ ਨਹੀਂ ਹੁੰਦਾ, ਸਗੋਂ ਉਸ ਵਿਚ ਦੈਵੀ ਗੁਣ ਵੀ ਪ੍ਰਵੇਸ਼ ਕਰ ਜਾਂਦੇ ਹਨ। ਅਸਲ ਵਿਚ ਅਜਿਹੀ ਸੰਗਤ ਹੀ ਸਤਿ ਸੰਗਤ ਹੈ। ਮਨ ਦੇ ਸ਼ੀਸ਼ੇ 'ਤੇ ਜਨਮਾਂ-ਜਨਮਾਤਰਾਂ ਤੋਂ ਲੱਗੀ ਹਉਮੈ ਦੀ ਮੈਲ ਸਤਿ ਸੰਗਤ ਕਰਨ ਨਾਲ ਹੀ ਲੱਥ ਸਕਦੀ ਹੈ। ਰਾਗ ਕਾਨੜਾ ਵਿਚ ਚੌਥੇ ਸਤਿਗੁਰੂ ਧੰਨ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਪਾਵਨ ਹੁਕਮ ਹੈ -

*ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥*
*ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ॥ ੨॥*
*ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥*

(ਅੰਗ ੧੩੦੯)

ਗੁਰਬਾਣੀ ਵਿਚ ਸਤਿਸੰਗਤ ਦੀ ਮਹਿਮਾ ਕਰਦਿਆਂ ਬਾਣੀ ਦੇ ਰਚਨਹਾਰੇ ਸਾਰੇ ਗੁਰੂ ਸਾਹਿਬਾਂ, ਭਗਤਾਂ ਤੇ ਗੁਰਸਿੱਖਾਂ ਨੇ ਸਾਨੂੰ ਸਤਿ ਸੰਗਤ ਕਰਨ ਲਈ ਪ੍ਰੇਰਨਾ ਦਿੱਤੀ ਹੈ। ਸਤਿਸੰਗਤ ਕਰਨ ਨਾਲ ਗੁਰਸਿੱਖ ਉੱਤਮ ਪਦ ਨੂੰ ਪ੍ਰਾਪਤ ਕਰ ਸਕਦਾ ਹੈ। ਜਿਥੇ ਇਕੋ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ ਉਪਦੇਸ਼ ਹੈ, ਉਸ ਸੱਚੇ ਪ੍ਰਭੂ ਦੇ ਅੰਮ੍ਰਿਤ ਨਾਮ ਦੀ ਚਰਚਾ ਹੈ, ਉਹ ਹੀ ਸਤਿਸੰਗਤ ਹੈ। ਸਿਰੀ ਰਾਗ ਵਿਚ ਸਰਬ ਸਾਂਝੇ ਗੁਰੂ ਨਾਨਕ ਦੇਵ ਜੀ ਦਾ ਇਸ ਪ੍ਰਥਾਇ ਕਥਨ ਹੈ:

*ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥*

(ਅੰਗ ੭੨)

ਐਸੀ ਉੱਤਮ ਸੰਗਤ ਵਿਚ ਤਨ ਮਨ ਅਰਪਨ ਕਰਕੇ ਪ੍ਰਭੂ ਦੇ ਭਾਣੇ ਵਿਚ ਰਹਿੰਦਿਆਂ, ਜੀਵਨ-ਪੰਧ ਮੁਕਾਉਂਦਿਆਂ ਸਹਿਜੇ ਹੀ ਹਰੀ ਪ੍ਰਭੂ ਦੇ ਨਾਮ ਨਾਲ ਜੁੜਿਆ ਜਾ ਸਕਦਾ ਹੈ। ਸਾਡੇ ਲਈ ਸਤਿ ਸੰਗਤ ਵਿਚ ਆ ਕੇ ਅਕਾਲਪੁਰਖ ਵਾਹਿਗੁਰੂ ਦੀ ਕੀਰਤੀ ਤੇ ਸਿਫ਼ਤ-ਸਾਲਾਹ ਕਰਨਾ ਸਭ ਕਰਮਾਂ ਤੋਂ ਉੱਤਮ ਤੇ ਸ੍ਰੇਸ਼ਟ ਕਰਮ ਹੈ, ਪਰ ਇਹ ਕਰਮ ਉਹੀ ਜੀਵ ਕਰ ਸਕਦਾ ਹੈ ਜਿਸਦੇ ਮੱਥੇ 'ਤੇ ਧੁਰੋਂ ਅਜਿਹਾ ਲਿਖਿਆ ਹੋਇਆ ਹੋਵੇ। ਰਾਗ ਸੋਰਠਿ ਵਿਚ ਸ਼ਾਂਤੀ ਦੇ ਪੁੰਜ ਤੇ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਅੰਗ ੬੪੨)

ਸਤਿਸੰਗਤ ਵਿਚ ਆ ਕੇ ਜੇ ਮਨੁੱਖੀ ਮਨ ਉਸ ਪ੍ਰਭੂ ਨਾਲ ਜੁੜ ਜਾਂਦਾ ਹੈ ਤਾਂ ਦੁਰਮਤਿ ਦੀ ਮੈਲ ਹਮੇਸ਼ਾ ਲਈ ਦੂਰ ਹੋ ਜਾਂਦੀ ਹੈ। ਅਗਿਆਨ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ। ਆਤਮਾ ਮਜ਼ਬੂਤ ਹੋ ਜਾਂਦੀ ਹੈ, ਗਿਆਨ ਦਾ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ। ਅਸਲ ਵਿਚ ਸਤਿਸੰਗਤ ਦੀ ਚਰਨ-ਧੂੜ ਹੀ ਅਕਸੀਰ ਦਾ ਕੰਮ ਭਾਵ ਕੀਮਤੀ ਦਵਾਈ ਦਾ ਕੰਮ ਕਰਦੀ ਹੈ। ਰਾਗ ਸੋਰਠਿ ਵਿਚ ਗੁਰੂ ਨਾਨਕ ਸਾਹਿਬ ਇਸ ਕਥਨ ਦੀ ਪੁਸ਼ਟੀ ਕਰ ਰਹੇ ਹਨ -

*ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥*
*ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥*

(ਅੰਗ ੬੩੯)

ਗੁਰਬਾਣੀ ਦਾ ਇਹ ਨਿਰਣਾ ਹੈ ਕਿ ਕੋਈ ਮਨੁੱਖ ਕਿਸੇ ਵੀ ਜਾਤ-ਵਰਨ ਜਾਂ ਆਸ਼ਰਮ ਨਾਲ ਸੰਬੰਧ ਰੱਖਦਾ ਹੋਵੇ, ਉਹ ਕਿਹੋ ਜਿਹਾ ਵੀ ਕੰਮ ਕਿਉਂ ਨਾ ਕਰਦਾ ਹੋਵੇ, ਜੇਕਰ ਉਹ ਸ਼ੁੱਧ ਹਿਰਦੇ ਨਾਲ ਸਤਿਸੰਗਤ ਵਿਚ ਆ ਕੇ ਜੁੜਦਾ ਹੈ ਤਾਂ ਉਸਨੂੰ ਸਤਿਸੰਗਤ ਦਾ ਰੰਗ ਜ਼ਰੂਰ ਚੜ੍ਹੇਗਾ। ਉਸਨੂੰ ਆਤਮਿਕ ਤੌਰ 'ਤੇ ਸਰੂਰ ਜ਼ਰੂਰ ਆਵੇਗਾ। ਸਾਹਿਬਾਂ ਦਾ ਹੁਕਮ ਹੈ -

*ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥*
*ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥*

(ਅੰਗ ੮੬੧)

ਜਦੋਂ ਕੋਈ ਜੀਵ ਸਤਿਸੰਗਤ ਵਿਚ ਜਾ ਕੇ ਪ੍ਰੇਮ ਤੇ ਸ਼ਰਧਾ ਸਹਿਤ ਅਕਾਲ ਪੁਰਖ ਦਾ ਧਿਆਨ ਧਰਦਾ ਹੈ ਤਾਂ ਉਸਦੀ ਮਨ ਬਚ ਤੇ ਕਰਮ ਕਰਕੇ ਜੀਵ ਆਤਮਾ ਪਵਿੱਤਰ ਹੋ ਜਾਂਦੀ ਹੈ। ਵਾਰ ਸਾਰੰਗ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਸਾਨੂੰ ਅਗਵਾਈ ਦੇ ਰਹੇ ਹਨ -

*ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥*
*ਗੁਰ ਪਰਸਾਦੀ ਘਟਿ ਚਾਨਣਾ ਆਨ੍ੇਰੁ ਗਵਾਇਆ॥*
*ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥*

(ਅੰਗ ੧੨੪੪-੪੫)

ਜਦੋਂ ਮਨੁੱਖ ਆਤਮਿਕ ਤੌਰ 'ਤੇ ਪਵਿੱਤਰ ਹੋ ਗਿਆ ਫਿਰ ਈਰਖਾ ਤੇ ਸਾੜਾ ਮੁੱਕ ਜਾਂਦਾ ਹੈ। ਹੁਣ ਆਪਣੇ ਤੇ ਬਿਗਾਨੇ ਦਾ ਭੇਦ-ਭਾਵ ਵੀ ਖ਼ਤਮ ਹੋ ਜਾਂਦਾ ਹੈ। ਰਾਗ ਕਾਨੜਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਪਾਵਨ ਹੁਕਮ ਹੈ —

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ ॥ ੧ ॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (ਅੰਗ ੧੨੯੯)

ਅਸਲ ਵਿਚ ਸਤਿਸੰਗਤ ਕਰਨ ਨਾਲ ਮਨ ਦੀ ਮੈਲ ਧੋਤੀ ਜਾਂਦੀ ਹੈ। ਅਗਿਆਨਤਾ ਦੂਰ ਹੋ ਕੇ ਗਿਆਨ ਤੇ ਬਿਬੇਕ ਬੁੱਧੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਆਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਹੁਣ ਪ੍ਰਭੂ ਮਿਲਾਪ ਲਈ ਰਸਤਾ ਖੁਲ੍ਹ ਜਾਂਦਾ ਹੈ। ਰਾਗ ਸੋਰਠਿ ਵਿਚ ਬਾਣੀ ਦੇ ਬੋਹਿਥ ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥*
*ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥*

(ਅੰਗ ੬੨੫)

ਪ੍ਰਭੂ ਭਗਤੀ ਲਈ ਮਨੁੱਖੀ ਹਿਰਦੇ ਵਿਚ ਪ੍ਰੇਮ ਤੇ ਭਾਉ ਹੋਣਾ ਵੀ ਜ਼ਰੂਰੀ ਹੈ। ਸਤਿਸੰਗਤ ਵਿਚ ਜਦੋਂ ਪ੍ਰਭੂ ਦੇ ਪਿਆਰੇ ਇਕੱਠੇ ਮਿਲਕੇ ਬਹਿੰਦੇ ਹਨ ਤਾਂ ਉਹਨਾਂ ਨੂੰ ਇਕ ਦੂਜੇ ਦੀ ਨੇੜਤਾ ਵਿਚੋਂ ਪ੍ਰਭੂ ਦੇ ਰੰਗ ਦੀ ਰੰਗਤ ਦਾ ਰਸ ਮਿਲਦਾ ਹੈ। ਹੁਣ ਉਹ ਇਹ ਵੀ ਅਨੁਭਵ ਕਰਦੇ ਹਨ ਕਿ ਉਹਨਾਂ ਦਾ ਪਿਆਰਾ ਪ੍ਰਭੂ ਇਕੋ ਹੀ ਹੈ ਅਤੇ ਉਹ ਸਾਰੇ ਇਕੋ ਸਾਂਝੇ ਉਦੇਸ਼ ਦੀ ਖ਼ਾਤਰ ਹੀ ਉਸ ਬੇਅੰਤ ਪ੍ਰਭੂ ਦੀ ਸਿਫਤ ਸਾਲਾਹ ਤੇ ਗੁਣ ਗਾਇਨ ਕਰਨ ਲਈ ਜੁੜੇ ਹੋਏ ਹਨ। ਸਤਿਸੰਗਤ ਜੀਵ ਨੂੰ ਆਪਸੀ ਪ੍ਰੇਮ ਤੇ ਸਦ ਭਾਵਨਾ ਬਖ਼ਸ਼ਦੀ ਹੈ। ਰਾਗ ਧਨਾਸਰੀ ਵਿਚ ਸ਼੍ਰੋਮਣੀ ਭਗਤ ਰਵਿਦਾਸ ਜੀ ਦਾ ਕਥਨ ਹੈ -

*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*
*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥ ੧ ॥ ਰਹਾਉ॥*
*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ॥*

(ਅੰਗ ੬੯੪)

ਜੀਵਨ ਦੇ ਨਿੱਤ ਦੇ ਕੰਮਾਂ ਕਾਰਾਂ ਵਿਚ ਰੁੱਝੇ ਮਨੁੱਖ ਦੀਆਂ ਬਾਹਰਲੀਆਂ ਅੱਖਾਂ ਆਮ ਤੌਰ 'ਤੇ ਖੁਲ੍ਹੀਆਂ ਰਹਿੰਦੀਆਂ ਹਨ। ਹਰ ਕੰਮ ਨੂੰ ਕਰਨ ਤੇ ਵੇਖਣ ਲਈ ਪ੍ਰਭੂ ਨੇ ਉਸਨੂੰ ਸੋਝੀ ਤੇ ਨੇਤਰ ਦਿੱਤੇ ਹਨ, ਪਰ "ਸਭ ਮਹਿ ਜੋਤਿ ਜੋਤਿ ਹੈ ਸੋਇ॥" ਦੇ ਦਰਸ਼ਨ ਅੰਦਰੂਨੀ ਅੱਖਾਂ ਖੁਲ੍ਹਣ ਨਾਲ ਹੀ ਹੁੰਦੇ ਹਨ। ਇਕ ਗੁਰਸਿੱਖ ਜਦੋਂ ਸਤਿਸੰਗਤ ਵਿਚ ਜਾਂਦਾ ਹੈ ਤਾਂ ਪਪੀਹੇ ਵਾਂਗ ਸਵਾਂਤੀ ਬੂੰਦ ਦੀ ਆਸ ਵਿਚ ਆਪਣਾ ਪਿਆਸਾ ਹਿਰਦਾ ਖੋਲ੍ਹਕੇ ਬੈਠਦਾ ਹੈ। ਸਤਿਸੰਗਤ ਵਿਚੋਂ ਪ੍ਰਭੂ ਦੇ ਨਾਮ ਦੀ ਅੰਮ੍ਰਿਤਧਾਰ ਰਿਮਝਿਮ ਵਰਸਦੀ ਹੈ। ਹੁਣ ਤਪਸ਼ ਬੁੱਝ

ਜਾਂਦੀ ਹੈ। ਸਾਰੇ ਹਿਰਦੇ ਇਕ ਸੁਰ ਹੋ ਜਾਂਦੇ ਹਨ। ਹੁਣ "ਨਾਨਕ ਸੇ ਅਖੜੀਆਂ ਬਿਅੰਨਿ ਜਿੰਨੀ ਡਿਸੰਦੋ ਮਾ ਪਿਰੀ" ਵਾਲੀਆਂ ਅੱਖੀਆਂ ਖੁਲ੍ਹਦੀਆਂ ਹਨ। ਇਸ ਅਵਸਥਾ ਵਿਚ ਪਹੁੰਚ ਕੇ ਘਟ ਘਟ ਵਿਚ ਵਸਦੇ ਪ੍ਰਭੂ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਹਨ। ਰਾਗ ਭੈਰਉ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਕਥਨ ਦੀ ਪੁਸ਼ਟੀ ਕਰਦੇ ਹਨ—

*ਸੰਤ ਮੰਡਲ ਮਹਿ ਹਰਿ ਮਨਿ ਵਸੈ॥*
*ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥*
*ਸੰਤ ਮੰਡਲ ਮਹਿ ਨਿਰਮਲ ਰੀਤਿ॥*
*ਸੰਤਸੰਗਿ ਹੋਇ ਏਕ ਪਰੀਤਿ॥ ੧ ॥*
*ਸੰਤ ਮੰਡਲੁ ਤਹਾ ਕਾ ਨਾਉ॥*
*ਪਾਰਬ੍ਰਹਮ ਕੇਵਲ ਗੁਣ ਗਾਉ॥* (ਅੰਗ ੧੧੪੬)

ਸਤਿਸੰਗਤ ਕਰਨ ਨਾਲ ਪੰਜ ਵਿਕਾਰ ਕਾਬੂ ਵਿਚ ਆ ਜਾਂਦੇ ਹਨ। ਸਤਿਸੰਗਤ ਹੀ ਹੈ ਜਿਥੋਂ ਨਾਮ ਸਿਮਰਨ ਦੀ ਜੁਗਤੀ ਤੇ ਵਿਧੀ ਦਾ ਗਿਆਨ ਮਿਲਦਾ ਹੈ। ਤੀਰਥਾਂ ਦੇ ਇਸ਼ਨਾਨ ਦਾ ਫਲ ਵੀ ਸਤਿਸੰਗਤ ਵਿਚੋਂ ਹੀ ਮਿਲਦਾ ਹੈ। ਮਨ ਟਿਕਾਉ ਤੇ ਵਿਸਮਾਦੁ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਹਉਮੈ ਵਰਗੇ ਦੀਰਘ ਰੋਗ ਤੋਂ ਛੁਟਕਾਰਾ ਮਿਲ ਜਾਂਦਾ ਹੈ। ਆਵਾਗਵਨ ਤੇ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ। ਊਚ ਨੀਚ ਦਾ ਭਿੰਨ-ਭੇਦ ਮਿਟ ਜਾਂਦਾ ਹੈ। ਹੁਣ ਸਤਿਗੁਰੂ ਮਿੱਤਰ ਪਿਆਰਾ ਬਣ ਜਾਂਦਾ ਹੈ। ਚੰਦਨ ਦਾ ਸੰਗ ਕਰਨ ਨਾਲ ਕੌੜੀ ਨਿੰਮ ਵਿਚੋਂ ਵੀ ਚੰਦਨ ਦੀ ਸੁਗੰਧੀ ਆਉਣ ਲੱਗ ਜਾਂਦੀ ਹੈ। ਰਾਗ ਨਟ-ਨਾਰਾਇਣ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਹੁਕਮ ਹੈ—

*ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥*
*ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥*

(ਅੰਗ ੯੭੬)

ਲੋਹਾ ਕਦੇ ਵੀ ਪਾਰਸ ਦੀ ਛੋਹ ਤੋਂ ਬਿਨਾਂ ਸੋਨਾ ਨਹੀਂ ਬਣ ਸਕਦਾ। ਮਨੁੱਖ ਦਾ ਹਿਰਦਾ ਸੱਚ ਦੀ ਛੋਹ ਤੋਂ ਬਿਨਾਂ ਭਾਵ ਸਤਿਸੰਗਤ ਤੋਂ ਰਹਿਤ ਕਦੇ ਸਤਿ ਸਰੂਪ ਨਹੀਂ ਬਣ ਸਕਦਾ। ਸਤਿਸੰਗਤ ਵਿਚੋਂ ਰੱਬੀ ਰਹਿਮਤ ਤੇ ਬਖ਼ਸ਼ਿਸ਼ ਪ੍ਰਾਪਤ ਕਰਕੇ ਜੋ ਮਨੁੱਖ ਪਰਮਾਰਥ ਵਲੋਂ ਲੂਲੇ ਹਨ ਭਾਵ ਧਰਮ ਤੋਂ ਕੋਰੇ ਹਨ, ਉਹ ਔਖੀਆਂ ਘਾਟੀਆਂ ਤੇ ਪਰਬਤਾਂ ਤੋਂ ਪਾਰ ਲੰਘ ਸਕਦੇ ਹਨ। ਜੋ ਮਹਾਂ ਮੂਰਖ ਹਨ, ਉਹ ਚਤੁਰ ਵਕਤਾ ਬਣ ਸਕਦੇ ਹਨ, ਅਗਿਆਨੀ ਪੁਰਸ਼ਾਂ ਨੂੰ ਤਿੰਨਾਂ ਲੋਕਾਂ ਦਾ ਗਿਆਨ ਹੋ ਸਕਦਾ ਹੈ। ਸਤਿਸੰਗਤ ਦੀ ਬਰਕਤ ਹੀ ਹੈ ਜਿਸ ਨਾਲ ਮਨ ਤੋਂ ਵਿਕਾਰਾਂ ਤੇ ਪਾਪਾਂ ਦੀ ਮੈਲ ਲੱਥ ਜਾਂਦੀ ਹੈ। ਨਿਮਰਤਾ ਹੰਕਾਰ ਰੂਪੀ ਹਾਥੀ ਨੂੰ ਜਿੱਤ ਸਕਦੀ ਹੈ। ਅਹੰਕਾਰ ਵਾਲੀ ਬਿਰਤੀ ਨਰਮ ਹੋ ਜਾਂਦੀ ਹੈ। ਗ਼ਰੀਬੀ ਜੋ ਪਹਿਲਾਂ

ਕਮਜ਼ੋਰੀ ਤੇ ਦੁਰਬਲਤਾ ਦਾ ਚਿੰਨ੍ਹ ਸੀ, ਉਹ ਪਰਬਤ ਸਮਾਨ ਸ਼ਕਤੀ ਬਣ ਜਾਂਦੀ ਹੈ। ਸਤਿਸੰਗਤ ਦੀ ਬਰਕਤ ਹੀ ਹੈ, ਜੋ ਕਦੇ ਅੱਧੀ ਕੌਡੀ ਲਈ ਧੱਕੇ ਖਾਂਦੇ ਸਨ, ਉਹ ਹੁਣ ਧਨਾਢ ਅਖਵਾਉਂਦੇ ਹਨ। ਸਤਿਸੰਗਤ ਵਿਚੋਂ ਮਿਲੀ ਵਡਿਆਈ ਦਾ ਵਰਨਣ ਬਹੁਤ ਕਠਿਨ ਹੈ। ਉਸ ਵਾਹਿਗੁਰੂ ਅੱਗੇ ਕੇਵਲ ਬੇਨਤੀਆਂ ਅਤੇ ਜੋਦੜੀਆਂ ਹੀ ਹੋ ਸਕਦੀਆਂ ਹਨ। ਸਾਨੂੰ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਵਾਹਿਗੁਰੂ ! ਅਸੀਂ ਤੇਰੇ ਨਾਮ ਤੋਂ ਬਿਰਵੇ ਹਾਂ, ਅਧੂਰੇ ਹਾਂ, ਪਿਆਸੇ ਹਾਂ, ਆਪਣੇ ਨਾਮ ਦੀ ਦਾਤ ਬਖ਼ਸ਼ੋ ਜੀ। ਅਜਿਹੀ ਬੇਨਤੀ ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਬਿਲਾਵਲ ਵਿਚ ਕਰ ਰਹੇ ਹਨ –

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥ ੧ ॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥*
*ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥ ੧॥ ਰਹਾਉ॥*
*ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ॥*
*ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ॥ ੨ ॥*
*ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ॥*
*ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ॥ ੩ ॥*
*ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ॥*
*ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ॥*

(ਅੰਗ ੮੦੯-੧੦)

ਸਤਿ ਸੰਗਤਿ ਦੀ ਬਰਕਤ ਨਾਲ ਮਨੁੱਖ ਦੇ ਵਿਚਾਰ ਉੱਤਮ ਹੋ ਜਾਂਦੇ ਹਨ। ਉਸਦਾ ਵਤੀਰਾ ਚੰਗਾ ਹੋ ਜਾਂਦਾ ਹੈ। ਤਨ ਮਨ ਨਿਰਮਲ ਹੋ ਜਾਂਦਾ ਹੈ। ਹੁਣ ਮਨੁੱਖ ਸੱਚਾ ਸੁੱਚਾ ਤੇ ਸਾਫ਼ ਜੀਵਨ-ਮਾਰਗ ਤਹਿ ਕਰਦਾ ਹੈ। ਉਸਦੇ ਸੁਭਾਅ ਵਿਚ ਨਿਮਰਤਾ ਤੇ ਦਿਆਲਤਾ ਆ ਜਾਂਦੀ ਹੈ। ਅਜਿਹੇ ਗੁਰਸਿੱਖ ਪਿਆਰੇ ਸਤਿ-ਸੰਗ ਨਾਲ ਇਵੇਂ ਜੁੜ ਜਾਂਦੇ ਹਨ ਜਿਸ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਤੋਂ ਦੂਰ ਨਹੀਂ ਹੁੰਦੀਆਂ। ਸਤਿਸੰਗਤ ਵਿਚ ਸੱਚੇ ਪ੍ਰਭੂ ਦਾ ਨਿਵਾਸ ਹੈ। ਰਾਗ ਮਾਝ ਵਿਚ ਚੌਥੇ ਨਾਨਕ ਧੰਨ ਗੁਰੂ ਰਾਮਦਾਸ ਜੀ ਦਾ ਕਥਨ ਹੈ –

*ਹਉ ਮਨੁ ਤਨੁ ਖੋਜੀ ਭਾਲਿ ਭਾਲਾਈ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥*
*ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥*

(ਅੰਗ ੯੪)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਸਤਿਸੰਗਤ ਸਮੁੱਚੀ ਮਨੁੱਖਤਾ ਨੂੰ ਏਕੇ ਦੇ ਸੰਗਠਨ ਵਿਚ ਰੱਖ ਸਕਦੀ ਹੈ। ਸਤਿਸੰਗਤ ਵਿਚ ਆਏ ਜੀਵ ਨੂੰ ਸਮਾਜਿਕ, ਧਾਰਮਿਕ ਤੇ ਰੂਹਾਨੀਅਤ ਵਾਲੀ ਬਿਬੇਕ ਬੁੱਧੀ ਪ੍ਰਾਪਤ ਹੁੰਦੀ ਹੈ। ਹੁਣ ਮਨੁੱਖ 'ਆਪ ਜਪੈ ਅਵਰਾ ਨਾਮ ਜਪਾਵੈ' ਦੁਆਰਾ 'ਲੋਕ ਸੁਖੀਏ ਪਰਲੋਕ ਸੁਹੇਲੇ' ਵਾਲਾ ਜੀਵਨ ਬਤੀਤ ਕਰਦਾ ਹੈ। ਗੁਰਸਿੱਖ ਦੇ ਜੀਵਨ ਦਾ ਅੰਤਿਮ ਨਿਸ਼ਾਨਾ ਤੇ ਹਿਰਦੇ ਦੀ ਤੜਪ ਵੀ ਪ੍ਰਭੂ ਦੇ ਦਰਸ਼ਨਾਂ ਦੀ ਤਾਂਘ ਤੇ ਉਸ ਸੱਚੇ ਵਾਹਿਗੁਰੂ ਦਾ ਮਿਲਾਪ ਹੀ ਹੈ। ਤਾਂ ਫਿਰ ਇਸ ਦੀ ਤ੍ਰਿਪਤੀ ਕੇਵਲ ਸਤਿਸੰਗਤ ਵਿਚੋਂ ਹੀ ਹੋ ਸਕਦੀ ਹੈ। ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਾਗ ਗਉੜੀ ਵਿਚ ਫੁਰਮਾਨ ਹੈ-

*ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥ ੩ ॥*
*ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥ ੪ ॥*

(ਅੰਗ ੨੦੪)






# ਗੁਰਬਾਣੀ ਦੇ ਚਾਨਣ 'ਚ 'ਦਇਆ'

ਸੰਸਾਰ ਦੇ ਸਾਰੇ ਧਰਮਾਂ ਦਾ ਮੂਲ ਸਿਧਾਂਤ ਤੇ ਫ਼ਿਲਾਸਫ਼ੀ ਮਨੁੱਖ ਨੂੰ ਪ੍ਰਭੂ ਦੀ ਉੱਮਤ ਨਾਲ ਪਿਆਰ ਕਰਨ ਦੀ ਸੋਝੀ ਦਿੰਦੀ ਹੈ। ਗੁਰਮਤਿ ਅਨੁਸਾਰ ਪ੍ਰਭੂ ਦਾ ਸਰੂਪ ਦਇਆ ਨਿਧ, ਦਇਆ ਪੁੰਜ ਤੇ ਪ੍ਰੇਮ ਰੂਪ ਹੈ। ਅਜਿਹੇ ਗੁਣ ਹਰ ਉਸ ਮਨੁੱਖ ਵਿਚ ਹੋਣੇ ਚਾਹੀਦੇ ਹਨ, ਜਿਸਦੇ ਆਪਣੇ ਹਿਰਦੇ ਵਿਚ ਇਨਸਾਨੀਅਤ ਪ੍ਰਤੀ ਸਨੇਹ ਤੇ ਹਮਦਰਦੀ ਹੈ। ਅਕਾਲਪੁਰਖ ਵਾਹਿਗੁਰੂ ਮਨੁੱਖ ਹੱਥੋਂ ਕਿਸੇ ਵੀ ਜੀਵ ਨੂੰ ਦੁੱਖੀ ਹੁੰਦਾ ਜਾਂ ਕਸ਼ਟ ਸਹਾਰਦਾ ਨਹੀਂ ਦੇਖ ਸਕਦਾ। ਦਇਆ ਨਿਧ ਪ੍ਰਮਾਤਮਾ ਦੇ ਆਪਣੇ ਸਵੈ-ਸਰੂਪ ਵਿਚ ਗ਼ੁੱਸਾ ਤੇ ਕ੍ਰੋਧ ਆਦਿ ਪ੍ਰਵਿਰਤੀਆਂ ਨਹੀਂ ਹੁੰਦੀਆਂ। ਗੁਰਬਾਣੀ ਅਨੁਸਾਰ ਅਕਾਲ ਪੁਰਖ ਵਾਹਿਗੁਰੂ ਹਮੇਸ਼ਾਂ ਮਿੱਠ-ਬੋਲੜਾ ਰਿਹਾ ਹੈ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਰਾਗ ਸੂਹੀ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥*

(ਅੰਗ ੭੮੪)

ਗੁਰਮਤਿ ਵਿਚਾਰਧਾਰਾ ਅਨੁਸਾਰ ਪ੍ਰਮਾਤਮਾ ਸਾਨੂੰ ਸਾਡੇ ਕਰਮਾਂ ਦਾ ਫਲ ਜ਼ਰੂਰ ਦਿੰਦਾ ਹੈ, ਪਰ ਨਾਲ ਹੀ ਇਹ ਗੱਲ ਭਲੀ ਭਾਂਤ ਸਪਸ਼ਟ ਕੀਤੀ ਗਈ ਹੈ ਕਿ ਉਹ ਪ੍ਰਭੂ ਕਦੀ ਵੀ ਵੈਰ ਦੀ ਭਾਵਨਾ ਰੱਖਣ ਜਾਂ ਵੈਰ ਲੈਣ ਤੱਕ ਨਹੀਂ ਜਾਂਦਾ। ਕਰਮ ਸਿਧਾਂਤ ਅਨੁਸਾਰ ਅਸੀਂ ਆਪਣੇ ਕਰਮ ਦਾ ਫਲ ਜ਼ਰੂਰ ਪ੍ਰਾਪਤ ਕਰਦੇ ਹਾਂ। ਅਕਾਲ ਪੁਰਖ ਵਾਹਿਗੁਰੂ ਸਾਡੇ ਨਾਲ ਕਦੇ ਕ੍ਰੋਧ ਜਾਂ ਗ਼ੁੱਸੇ ਨਾਲ ਪੇਸ਼ ਨਹੀਂ ਆਉਂਦਾ, ਸਗੋਂ ਦਇਆ ਦ੍ਰਿਸ਼ਟੀ ਨਾਲ ਹੀ ਹਰ ਜੀਵ ਨੂੰ ਉਸਦੇ ਕਰਮ ਦਾ ਫਲ ਦਿੰਦਾ ਹੈ। ਮਨੁੱਖ ਦੇ ਚੰਗੇ ਤੇ ਮੰਦੇ ਕਰਮ ਆਪਣਾ ਫਲ ਆਪ ਹੀ ਤਿਆਰ ਕਰਦੇ ਹਨ। ਰਾਗ ਧਨਾਸਰੀ ਵਿਚ ਇਸ ਪ੍ਰਥਾਇ ਭਗਤ ਤ੍ਰਿਲੋਚਨ ਜੀ ਦਾ ਹੁਕਮ ਹੈ -

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥* (ਅੰਗ ੬੯੫)

ਜਦੋਂ ਕਰਮਾਂ ਅਨੁਸਾਰ ਪ੍ਰਭੂ ਮਨੁੱਖ ਨੂੰ ਕਸ਼ਟ ਸਹਾਰਦਿਆਂ ਵੇਖਦਾ ਹੈ ਤਾਂ ਦਿਆਲੂ

ਤੇ ਦਇਆ ਨਿਧ ਬਣਕੇ ਬਹੁੜਦਾ ਹੈ। ਉਹ ਵਾਹਿਗੁਰੂ ਆਪਣੀ ਦਇਆ ਦ੍ਰਿਸ਼ਟੀ ਨਾਲ ਮਨੁੱਖ ਦੀ ਸਹਾਇਤਾ ਕਰਦਾ ਹੈ। ਇਸ ਪ੍ਰਕਾਰ ਭੁੱਲੇ ਭਟਕੇ ਜੀਵਾਂ ਨੂੰ ਮਾਇਆ ਰੂਪੀ ਘੋਰ ਅੰਧ ਕੂਪ ਵਿਚੋਂ ਬਾਹਰ ਕੱਢ ਲੈਂਦਾ ਹੈ। ਰਾਗ ਸਾਰੰਗ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥*

(ਅੰਗ ੧੨੧੮)

ਸ਼੍ਰੋਮਣੀ ਭਗਤ ਕਬੀਰ ਜੀ ਨੇ ਤਾਂ ਦਿਆਲੂ ਪ੍ਰਭੂ ਨੂੰ ਹਰ ਉਸ ਥਾਂ 'ਤੇ ਵਿਚਰਦਾ ਅਨੁਭਵ ਕੀਤਾ ਹੈ, ਜਿਥੇ ਵੀ ਦਇਆਵਾਨ ਤੇ ਮਿਹਰ ਦੀ ਨਿਗਾਹ ਵਾਲੇ ਇਨਸਾਨ ਵਸਦੇ ਹਨ। ਪਰ ਜਿਥੇ ਲਾਲਚ ਤੇ ਕੂੜ ਹੈ, ਉਥੇ ਮੌਤ ਦਾ ਸਾਇਆ ਵੀ ਮੌਜੂਦ ਹੈ।

ਗੁਰਬਾਣੀ ਦਾ ਫ਼ੁਰਮਾਨ ਹੈ -

*ਜਹਾ ਲੋਭੁ ਤਹਿ ਕਾਲੁ ਹੈ, ਜਹਾ ਖਿਮਾ ਤਹ ਆਪਿ॥* (ਅੰਗ ੧੩੭੨)

ਗੁਰੂ ਸਾਹਿਬ ਨੇ ਉਸ ਜੀਵ-ਇਸਤਰੀ ਨੂੰ ਉਤਮ ਦੱਸਿਆ ਹੈ, ਜਿਸਨੇ ਦਇਆ ਤੇ ਖਿਮਾ ਵਰਗੇ ਗੁਣਾਂ ਨੂੰ ਆਪਣੇ ਹਿਰਦੇ ਦਾ ਸ਼ਿੰਗਾਰ ਬਣਾ ਲਿਆ ਹੈ। ਅਜਿਹੀ ਜੀਵ-ਇਸਤਰੀ ਪ੍ਰਭੂ ਪਤੀ ਦਾ ਪਿਆਰ ਪ੍ਰਾਪਤ ਕਰ ਲੈਂਦੀ ਹੈ। ਇਸ ਪ੍ਰਥਾਇ ਰਾਗ ਆਸਾ ਵਿਚ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ -

*ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ, ਰਾਵੈ ਲਾਲ ਪਿਆਰੀ॥*

(ਅੰਗ ੩੫੯)

ਬੁਰਾਈ ਕਰਨ ਵਾਲੇ ਦਾ ਭਲਾ ਕਰਨਾ ਤੇ ਮਾਰਨ ਵਾਲੇ ਪ੍ਰਤੀ ਵੀ ਅਪਣੱਤ ਤੇ ਤਰਸ ਦੀ ਭਾਵਨਾ ਰੱਖਣ ਦਾ ਉਪਦੇਸ਼ ਗੁਰਬਾਣੀ ਨੇ ਦਿੱਤਾ ਹੈ। ਬਾਬਾ ਫ਼ਰੀਦ ਇਸ ਪ੍ਰਥਾਇ ਇਕ ਸਲੋਕ ਇਉਂ ਫ਼ੁਰਮਾ ਰਹੇ ਹਨ -

*ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨ੍ਾ ਨਾ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ, ਪੈਰ ਤਿਨ੍ਾ ਦੇ ਚੁੰਮਿ॥*

(ਅੰਗ ੧੩੭੮)

ਸਾਨੂੰ ਕਿਸੇ ਜੀਵ ਨੂੰ ਵੀ ਬੁਰਾ ਨਹੀਂ ਆਖਣਾ ਚਾਹੀਦਾ, ਕਿਉਂਕਿ ਉਸ ਅਕਾਲ ਪੁਰਖ ਦਾ ਵਾਸਾ ਹਰ ਜੀਵ ਵਿਚ ਹੈ। ਸਾਰੇ ਮਨੁੱਖ ਹੀ ਵੱਡੇ ਤੇ ਅਣਮੁੱਲੇ ਕੀਮਤੀ ਮੋਤੀਆਂ ਵਾਂਗ ਹਨ। ਬਾਬਾ ਫ਼ਰੀਦ ਜੀ ਆਪਣੇ ਇਕ ਹੋਰ ਸਲੋਕ ਵਿਚ ਇਸ ਪ੍ਰਥਾਇ ਹੁਕਮ ਕਰਦੇ ਹਨ -

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥* (ਅੰਗ ੧੩੮੪)

ਗੁਰੂ ਅਰਜਨ ਦੇਵ ਜੀ ਤਾਂ ਕਿਸੇ ਵੀ ਜੀਵ ਨੂੰ ਦੁੱਖੀ ਕਰਨਾ ਨਹੀਂ ਚਾਹੁੰਦੇ। ਸਾਹਿਬਾਂ ਦਾ ਰਾਗ ਗਉੜੀ ਵਿਚ ਫ਼ੁਰਮਾਨ ਹੈ—

*ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥*

(ਅੰਗ ੩੨੨)

ਗੁਰਮਤਿ ਨੇ ਕਰਮਕਾਂਡੀ ਤੇ ਭਟਕਣ ਵਿਚ ਫਸੇ ਸੰਸਾਰ ਨੂੰ ਚੰਗੇ ਕਰਮ ਕਰਨ ਲਈ ਤੇ ਪ੍ਰਭੂ ਪ੍ਰਾਪਤੀ ਦੇ ਸਾਧਨ ਲੱਭਣ ਲਈ, ਕੇਵਲ ਸਮੁੱਚੀ ਮਨੁੱਖਤਾ ਨਾਲ ਪ੍ਰੇਮ ਭਾਵਨਾ, ਹਮਦਰਦੀ, ਸਬਰ-ਸੰਤੋਖ ਨਾਲ ਜੀਵਨ ਬਤੀਤ ਕਰਨਾ ਤੇ ਵਿਕਾਰਾਂ ਤੋਂ ਛੁਟਕਾਰਾ ਪਾਉਣਾ ਹੀ ਦੱਸਿਆ ਹੈ। ਇਸ ਪ੍ਰਥਾਇ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਗੁਰੂ ਅਰਜਨ ਦੇਵ ਜੀ ਦਾ ਗਉੜੀ ਥਿਤੀ ਵਿਚ ਫੁਰਮਾਨ ਹੈ:

*ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰ ਸੁਣਹੁ ਹਰ ਨਾਮੁ॥*
*ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥*

(ਅੰਗ ੨੯੯)

ਜਿਸ ਮਨੁੱਖ ਵਿਚ ਸਬਰ, ਸੰਤੋਖ ਤੇ ਦਇਆ ਦੀ ਭਾਵਨਾ ਪੈਦਾ ਹੋ ਜਾਂਦੀ ਹੈ, ਉਹ ਹੰਕਾਰ ਵਰਗੀ ਭੈੜੀ ਮਾਨਸਿਕ ਬੀਮਾਰੀ ਤੇ ਵਿਕਾਰਾਂ ਤੋਂ ਬਚ ਜਾਂਦਾ ਹੈ। ਅਜਿਹਾ ਮਨੁੱਖ ਲਾਲਚੀ ਤੇ ਮਾਰਧਾੜ ਦੀਆਂ ਰੁੱਚੀਆਂ ਤੋਂ ਵੀ ਛੁਟਕਾਰਾ ਪਾ ਲੈਂਦਾ ਹੈ। ਰਾਗ ਸਾਰੰਗ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਕਥਨ ਹੈ –

*ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ, ਹਿੰਸਾ ਲੋਭੁ ਵਿਸਾਰੇ॥*

(ਅੰਗ ੧੧੯੮)

ਅਸੀਂ ਆਪਣੇ ਰੋਜ਼ਮੱਰਾ ਦੇ ਜੀਵਨ ਵਿਚ ਵੇਖਦੇ ਹਾਂ ਕਿ ਸੰਸਾਰ ਦੇ ਅਨੇਕਾਂ ਲੋਕ ਹਉਮੈ ਵਿਚ ਗ਼ਲਤਾਨ, ਪੇਟ ਦੀ ਖ਼ਾਤਰ ਅਪਰਾਧ ਕਰਦੇ ਹਨ। ਇਹਨਾਂ ਮਾਰਧਾੜ ਤੇ ਹਿੰਸਾ ਦਾ ਹਥਿਆਰ ਵਰਤਣ ਵਾਲਿਆਂ ਨੇ ਅਕਾਲ ਪੁਰਖ ਦੇ ਪੈਦਾ ਕੀਤੇ ਜੀਵਾਂ ਨੂੰ ਕਦੇ ਦਇਆ ਤੇ ਤਰਸ ਦੀ ਨਜ਼ਰ ਨਾਲ ਨਹੀਂ ਵੇਖਿਆ। ਅਜਿਹੇ ਲੋਕਾਂ ਦਾ ਮਾਰਗ-ਦਰਸ਼ਨ ਕੇਵਲ ਗੁਰਮੁਖਾਂ ਦੀ ਸੰਗਤ ਹੀ ਕਰ ਸਕਦੀ ਹੈ। ਰਾਗ ਸਾਰੰਗ ਵਿਚ ਭਗਤ ਪਰਮਾਨੰਦ ਜੀ ਦਾ ਇਸ ਪ੍ਰਥਾਇ ਫੁਰਮਾਨ ਹੈ:

*ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥*
*ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥ ੨॥*
*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥*
*ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥* (ਅੰਗ ੧੨੫੩)

ਕਾਮ, ਕ੍ਰੋਧ ਤੇ ਮਾਇਆ ਦੇ ਨਸ਼ੇ ਵਿਚ ਮਦਹੋਸ਼ ਲੋਕਾਂ ਨੂੰ ਕੇਵਲ ਧਰਮ ਦੀ ਦਇਆ ਦ੍ਰਿਸ਼ਟੀ ਵਾਲਾ ਮਾਰਗ ਹੀ ਬਚਾ ਸਕਦਾ ਹੈ। ਭਗਤ ਕਬੀਰ ਜੀ ਸਾਨੂੰ ਰਾਗ ਰਾਮਕਲੀ ਵਿਚ ਸੁਚੇਤ ਕਰਦਿਆਂ ਫੁਰਮਾਉਂਦੇ ਹਨ-

*ਕਾਮ, ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ॥*
*ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ॥*

(ਅੰਗ ੯੭੧)

ਜੀਵਨ-ਘੋਲ ਵਿਚ ਅਜਿਹੇ ਮਨੁੱਖ ਹੀ ਸਫਲ ਹੁੰਦੇ ਹਨ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਸਤ-ਸੰਤੋਖ, ਗਿਆਨ-ਧਿਆਨ, ਇਸ਼ਨਾਨ, ਦਇਆ ਤੇ ਖਿਮਾ ਵਰਗੇ ਮਹਾਨ ਗੁਣਾਂ ਨੂੰ ਆਪਣੇ ਰੋਜ਼ਮੱਰਾ ਦੇ ਜੀਵਨ ਦਾ ਹਿੱਸਾ ਬਣਾ ਲਿਆ ਹੈ। ਇਸ ਪ੍ਰਥਾਇ ਗੁਰੂ ਨਾਨਕ ਸਾਹਿਬ ਦਾ ਵਾਰ ਸਾਰੰਗ ਵਿਚ ਗੁਰਵਾਕ ਹੈ:

*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥*
*ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥*

(ਅੰਗ ੧੨੪੫)

ਵਿਕਾਰਾਂ ਨੂੰ ਛੱਡਕੇ ਚੰਗੇ ਗੁਣਾਂ ਦਾ ਸੰਗ੍ਰਹਿ ਕਰਨਾ ਹੀ ਅਸਲੀ ਜੀਵਨ-ਜਾਚ ਹੈ। ਜਿਸ ਜੀਵ ਵਿਚ ਸਤ-ਸੰਤੋਖ ਤੇ ਦਇਆ ਵਰਗੇ ਮਹਾਨ ਗੁਣਾਂ ਦਾ ਪ੍ਰਵੇਸ਼ ਹੋ ਗਿਆ, ਉਸਨੇ ਪ੍ਰਭੂ ਦਾ ਸਿਮਰਨ ਕਰਕੇ ਆਪਣਾ ਜੀਵਨ-ਮਨੋਰਥ ਵੀ ਪਛਾਣ ਲਿਆ। ਅਜਿਹੇ ਗੁਰਮੁਖਾਂ 'ਤੇ ਅਕਾਲਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ। ਸਿਰੀਰਾਗੁ ਵਿਚ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥*
*ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥ ੧ ॥....*
*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥*
*ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥*

(ਅੰਗ ੫੧)

ਗੁਰਮਤਿ ਨੇ ਮਨੁੱਖੀ ਜੀਵਨ ਵਿਚ ਦਇਆ ਭਾਵ ਪੈਦਾ ਕਰਨ, ਝੂਠ ਨੂੰ ਖ਼ਤਮ ਕਰਨ ਤੇ ਸੱਚ ਨੂੰ ਧਾਰਨ ਦੀ ਜੁਗਤੀ ਦੱਸਦਿਆਂ ਮਾਰਗ ਦਰਸ਼ਨ ਕਰਦਿਆਂ ਕਿਹਾ ਹੈ ਕਿ ਸਰੀਰ ਰੂਪੀ ਧਰਤੀ ਨੂੰ ਵਾਹਕੇ ਵਿਕਾਰਾਂ ਨੂੰ ਛੱਡਕੇ ਉਸ ਵਿਚ ਉਸ ਕਰਤੇ ਦਾ ਨਾਮ ਬੀਜਿਆ ਜਾਵੇ, ਸੱਚੇ ਸਤਿਗੁਰੂ ਦੀ ਸਿਖਿਆ ਅਨੁਸਾਰ ਜੀਵਨ ਢਾਲਿਆ ਜਾਵੇ। ਗੁਰੂ ਨਾਨਕ ਸਾਹਿਬ ਆਸਾ ਦੀ ਵਾਰ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥*
*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*
*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

(ਅੰਗ ੪੬੮)

ਹੁਣ ਜਦੋਂ ਹਉਮੈ ਰੂਪੀ ਦੈਂਤ ਨੂੰ ਮਨੁੱਖ ਨੇ ਮਾਰ ਲਿਆ, ਉਸਦੇ ਅੰਦਰੋਂ ਆਪਣੇ ਆਪ ਹੀ ਦਇਆ ਭਾਵਨਾ, ਮਿੱਠੇ ਪਾਣੀ ਦੇ ਸੋਮੇ ਦੀ ਤਰ੍ਹਾਂ ਫੁੱਟ ਨਿਕਲੇਗੀ। ਉਸ ਮਨੁੱਖ ਨੂੰ ਆਪੇ ਦੀ ਸੋਝੀ ਵੀ ਆ ਜਾਂਦੀ ਹੈ ਤੇ ਦੁਨਿਆਵੀ ਮਾਣ ਤਾਣ ਵੀ ਮਿਲਣ ਲੱਗ ਪੈਂਦਾ ਹੈ। ਗੁਰੂ ਨਾਨਕ ਸਾਹਿਬ ਰਾਮਕਲੀ ਸਿਧਿ ਗੋਸਟਿ ਵਿਚ ਇਸ ਪ੍ਰਥਾਇ ਫੁਰਮਾਨ ਕਰਦੇ ਹਨ :

*ਜੀਵਤੁ ਮਰੈ ਤਾ ਸਭੁ ਕਿਛੁ ਸੂਝੈ, ਅੰਤਰ ਜਾਣੈ ਸਰਬ ਦਇਆ॥*
*ਨਾਨਕ ਤਾ ਕਉ ਮਿਲੈ ਵਡਾਈ, ਆਪੁ ਪਛਾਣੈ ਸਰਬ ਜੀਆ॥*

(ਅੰਗ ੯੪੦)

ਜਿਸ ਕੰਮ ਕਰਨ ਨਾਲ ਮਨੁੱਖੀ ਮਨ ਵਿਚ ਸਤ, ਸੰਤੋਖ, ਦਇਆ ਤੇ ਧਰਮ ਦਾ ਵਾਸਾ ਹੋਵੇ, ਉਹੀ ਕੰਮ ਉੱਤਮ ਤੇ ਸ੍ਰੇਸ਼ਟ ਹੈ। ਇਸ ਵਿਚਾਰ ਨੂੰ ਕੇਵਲ ਉਹੀ ਪ੍ਰਭੂ ਪ੍ਰੇਮੀ ਜੀਵ ਤੇ ਗੁਰਮੁਖਿ ਜਾਣਦੇ ਹਨ, ਜਿਹੜੇ ਝੂਠੇ ਗੁਣ ਦੱਸਕੇ ਕਿਸੇ ਨੂੰ ਮਿਲਾਉਂਦੇ ਨਹੀਂ, ਲੋਭ ਵੱਸ ਹੋ ਕੇ ਸੰਤਾਨ ਤੇ ਹੋਰ ਲੋਕਾਂ ਨੂੰ ਦੁੱਖੀ ਨਹੀਂ ਕਰਦੇ, ਚੰਡਾਲਾਂ ਵਰਗਾ ਵਰਤਾਉ ਨਹੀਂ ਕਰਦੇ, ਦੂਸਰੇ ਧਰਮਾਂ ਦੇ ਦੋਸ਼ ਦੱਸਕੇ ਉਹਨਾਂ ਨੂੰ ਬੁਰਾ ਨਹੀਂ ਕਹਿੰਦੇ। ਅਜਿਹੇ ਚੰਗੇ ਕਰਮਾਂ ਵਾਲੀਆਂ ਜੀਵ-ਇਸਤਰੀਆਂ ਨੂੰ ਸੁਹਾਗਣ ਭਾਵ ਪ੍ਰਭੂ ਨੂੰ ਪ੍ਰਾਪਤ ਕਰਨ ਵਾਲੇ ਗੁਰਮੁਖ ਆਖਿਆ ਹੈ। ਗੁਰੂ ਨਾਨਕ ਸਾਹਿਬ ਰਾਗ ਆਸਾ ਵਿਚ ਇਸ ਪ੍ਰਥਾਇ ਫ਼ਰਮਾਉਂਦੇ ਹਨ -

*ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ॥*
*ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ॥ ੧ ॥*
*ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ॥*
*ਹਮਰੈ ਘਰਿ ਆਇਆ ਜਗਜੀਵਨੁ ਭਤਾਰੁ॥ ੧ ॥ ਰਹਾਉ॥*
*ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ॥*
*ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥ ੨ ॥*
*ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ॥*
*ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥ ੩ ॥*

*ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ॥*
*ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ॥ ੪॥*

(ਅੰਗ ੩੫੧)

ਉਪਰੋਕਤ ਸਾਰੀ ਵਿਚਾਰ ਦਾ ਤਾਤਪਰਜ ਗੁਰਮਤਿ ਅਨੁਸਾਰ ਜੀਵਨ ਜੀਉਣ ਦੀ ਜੁਗਤੀ ਅਤੇ ਸੰਸਾਰ ਦੇ ਅੰਦਰ ਰਹਿੰਦਿਆਂ ਸੁੱਖ ਤੇ ਸ਼ਾਂਤੀ ਪ੍ਰਾਪਤ ਕਰਨ ਦਾ ਇਕੋ ਇਕ ਸੁਖੈਨ ਢੰਗ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਕਰਕੇ ਉਸ ਨਾਲ ਅਭੇਦ ਹੋਣਾ ਹੈ। ਇਸ ਪ੍ਰਕਾਰ ਸੰਸਾਰ ਵਲੋਂ ਮਾਣ, ਇੱਜ਼ਤ ਤੇ ਵਡਿਆਈ ਤਾਂ ਮਿਲੇਗੀ ਹੀ, ਸਗੋਂ ਨਾਲ ਨਾਲ ਜੀਵਾਂ ਪ੍ਰਤੀ ਰਹਿਮ ਤੇ ਤਰਸ ਆਪਣੇ ਆਪ ਸਾਡੇ ਹਿਰਦੇ ਰੂਪੀ ਘਰ ਵਿਚ ਵਸ ਜਾਵੇਗਾ। ਰਾਗ ਗਉੜੀ ਵਿਚ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ—

*ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥*
*ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥*
*ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥*
*ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥*

(ਅੰਗ ੩੨੨)






# ਸਭਨਾ ਮੈ ਸਚਾ ਧਣੀ

ਗੁਰਬਾਣੀ ਮਨੁੱਖੀ ਏਕਤਾ ਨੂੰ ਦ੍ਰਿੜ੍ਹ ਕਰਵਾਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਪਣੀ ਹਸਤੀ ਵੀ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ। ਗੁਰੂ ਸਾਹਿਬਾਨ ਲਈ ਕੋਈ ਵੱਡਾ ਜਾਂ ਛੋਟਾ ਨਹੀਂ। ਸਾਰੇ ਜੀਵਾਂ ਦੇ ਹਿਰਦਿਆਂ ਵਿਚ ਉਸ ਸੱਚੇ ਪ੍ਰਭੂ ਦਾ ਪ੍ਰਕਾਸ਼ ਹੈ। ਸ਼ਾਂਤੀ ਦੇ ਪੁੰਜ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਨੇ ਸ਼ੂਦਰ ਤੇ ਬ੍ਰਾਹਮਣ, ਹਿੰਦੂ ਤੇ ਮੁਸਲਮਾਨ ਦਾ ਭਿੰਨ ਭੇਦ ਮਿਟਾ ਕੇ ਸਾਰੇ ਸੰਤਾਂ ਭਗਤਾਂ ਦੀ ਬਾਣੀ ਨੂੰ ਇਕੋ ਜਿਹੇ ਆਦਰ ਭਾਵ ਨਾਲ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਨਾਲ ਦਰਜ ਕੀਤਾ ਹੈ। ਭਗਤ ਕਬੀਰ, ਭਗਤ ਰਵਿਦਾਸ, ਭਗਤ ਸੈਣ, ਭਗਤ ਸਧਨਾ, ਭਗਤ ਧੰਨਾ ਤੇ ਬਾਬਾ ਫ਼ਰੀਦ ਵਰਗੇ ਮਹਾਨ ਮਹਾਂਪੁਰਸ਼ਾਂ ਨੂੰ ਉਹਨਾਂ ਦੇ ਸਮਕਾਲੀ ਧਰਮ ਅਚਾਰੀਆਂ ਨੇ ਪ੍ਰਵਾਨ ਨਹੀਂ ਸੀ ਕੀਤਾ, ਪਰ ਸਤਿਗੁਰਾਂ ਨੇ ਇਸ ਪੁਰਾਤਨ ਰੂੜੀਵਾਦੀ ਸ਼ਾਸਤਰੀ ਮਰਿਆਦਾ ਨੂੰ ਮੰਨਣ ਤੋਂ ਇਨਕਾਰ ਕਰਦਿਆਂ ਅਜਿਹੇ ਵਿਚਾਰਾਂ ਨੂੰ ਪੱਕੇ ਤੌਰ 'ਤੇ ਰੱਦ ਕਰਦਿਆਂ ਕਿਹਾ ਕਿ ਇਹਨਾਂ ਪਰਮ ਮਨੁੱਖਾਂ ਨੇ ਪ੍ਰਭੂ ਨੂੰ ਪਛਾਣਿਆ ਹੈ, ਇਸ ਕਰਕੇ ਇਹ ਸਾਡੇ ਸਤਿਕਾਰ ਦੇ ਪਾਤਰ ਹਨ। ਸ੍ਰੀ ਰਾਗ ਵਿਚ ਗੁਰੂ ਅਮਰਦਾਸ ਜੀ ਨੇ ਇਸ ਪ੍ਰਥਾਇ ਹੁਕਮ ਕੀਤਾ ਹੈ -

*ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥*
*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥*

(ਅੰਗ ੬੭)

ਇਸੇ ਕਰਕੇ ਗੁਰੂ ਸਾਹਿਬ ਨੇ ਆਪਣੇ ਧਰਮ-ਗ੍ਰੰਥ, ਧਰਮ-ਮੰਦਰ, ਸੰਗਤ, ਪੰਗਤ ਤੇ ਲੰਗਰ ਵਿਚ ਸਭ ਨਾਲ ਇਕੋ ਜਿਹੇ ਸਮਾਨ ਵਰਤਾਉ ਦੀ ਪਿਰਤ ਪਾਈ। ਸਰਬੱਤ ਮਨੁੱਖ ਮਾਤਰ ਨੂੰ ਸੱਦਾ ਦਿੱਤਾ ਕਿ ਜ਼ਿੰਦਗੀ ਦਾ ਵਿਕਾਸ ਕੇਵਲ ਮਾਨਵੀ ਏਕਤਾ ਦੀ ਸਥਾਪਨਾ ਕਰਨ ਵਿਚ ਹੈ, ਦੂਜਾਇਗੀ ਜਾਂ ਬੇਗਾਨਗੀ ਵਿਚ ਕਦਾਚਿਤ ਵੀ ਨਹੀਂ, ਸੱਚੇ ਪ੍ਰਭੂ ਦਾ ਵਾਸਾ ਹਰ ਪ੍ਰਾਣੀ ਦੇ ਹਿਰਦੇ ਵਿਚ ਹੈ। ਇਸ ਗੁੱਝੇ ਰਤਨ ਦੀ ਪਰਖ ਕੋਈ ਗੁਰਮੁਖ ਹੀ ਕਰ ਸਕਦਾ ਹੈ। ਵਾਰ ਗਉੜੀ ਵਿਚ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ -

*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥*

*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*

(ਅੰਗ ੩੦੯)

ਗੁਰਮਤਿ ਫ਼ਿਲਾਸਫ਼ੀ ਸਭ ਨੂੰ 'ਏਕ ਪਿਤਾ ਏਕਸ ਕੇ ਹਮ ਬਾਰਿਕ' ਮੰਨਦੀ ਹੋਈ ਕੁਦਰਤਿ ਕੇ ਸਭ ਬੰਦੇ' ਕਹਿ ਕੇ ਇਕ ਸਮਾਨ ਸਮਝਦੀ ਹੈ। ਗੁਰੂ ਸਾਹਿਬਾਨ ਦੀ ਸਿੱਖਿਆ ਅਨੁਸਾਰ ਹਰ ਪ੍ਰਾਣੀ ਵਿਚ ਉਸੇ ਸਰਬ ਵਿਆਪਕ ਸੱਚੇ ਪ੍ਰਭੂ ਦੀ ਜੋਤਿ ਦਾ ਪ੍ਰਕਾਸ਼ ਹੈ। ਜਦ ਸਮੂਹ ਜੀਵ ਉਸੇ ਮਹਾਨ ਸੂਰਜ ਦੀਆਂ ਕਿਰਨਾ ਵਾਂਗ ਹਨ ਤਾਂ ਫਿਰ ਭਿੰਨ ਭੇਦ ਦਾ ਕੋਈ ਕਾਰਨ ਨਹੀਂ ਰਹਿ ਜਾਂਦਾ। ਸਾਡਾ ਹਰ ਪ੍ਰਾਣੀ ਦਾ ਕਰਤੱਵ ਸਭ ਨਾਲ ਸਮਾਨ ਵਰਤਾਉ ਵਾਲਾ ਹੋਣਾ ਚਾਹੀਦਾ ਹੈ। ਇਸੇ ਕਰਕੇ ਗੁਰਬਾਣੀ ਵਿਚ ਥਾਂ ਪਰ ਥਾਂ ਜਾਤਿ ਪਾਤਿ, ਰੰਗ, ਨਸਲ, ਮਜ਼ਹਬ, ਦੇਸ਼ਾਂ ਦੇ ਭਿੰਨ ਭੇਦ ਦਾ ਖੰਡਨ ਕੀਤਾ ਗਿਆ ਹੈ। ਇਸ ਪ੍ਰਥਾਇ ਰਾਗ ਸੋਰਠਿ ਵਿਚ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਵਾਹਿਗੁਰੂ ਨੂੰ ਕਣ ਕਣ ਵਿਚ ਰਮਿਆ ਦੱਸਦੇ ਹੋਏ ਫ਼ੁਰਮਾਉਂਦੇ ਹਨ -

*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥੧॥*

(ਅੰਗ ੬੧੭)

ਗੁਰੂ ਨਾਨਕ ਸਾਹਿਬ ਸ੍ਰੀ ਰਾਗ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ :

*ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥*

(ਅੰਗ ੮੩)

ਰਾਗ ਸਾਰੰਗ ਵਿਚ ਵੀ ਗੁਰੂ ਸਾਹਿਬ ਦਾ ਫ਼ੁਰਮਾਨ ਹੈ :

*ਜਾਤਿ ਬਰਨ ਕੁਲ ਸਹਸਾ ਚੂਕਾ, ਗੁਰਮਤਿ ਸਬਦਿ ਬੀਚਾਰੀ॥*

(ਅੰਗ ੧੧੯੮)

ਸਰਬ ਵਿਆਪਕ ਪ੍ਰਭੂ ਦਾ ਘਟ ਘਟ ਵਿਚ ਵਾਸਾ ਹੈ, ਉਹ ਗ਼ਰੀਬ ਨਿਵਾਜ ਹੈ, ਪੰਡਿਤ ਤੇ ਤੁੱਛ ਸਮਝੇ ਜਾਣੇ ਵਾਲੇ ਜੀਵਾਂ ਨੂੰ ਤਖ਼ਤਾਂ ਤਾਜਾਂ ਵਾਲੇ ਬਣਾ ਸਕਦਾ ਹੈ। ਜਿੰਨ੍ਹਾਂ ਦੀ ਛੂਤ ਜਾਂ ਭਿੱਟ ਤੋਂ ਇਹ ਸੰਸਾਰ ਡਰਦਾ ਹੈ, ਉਹ ਸੱਚਾ ਪ੍ਰਭੂ ਆਪਣੀ ਬਖ਼ਸ਼ਿਸ਼ ਦੁਆਰਾ ਅਜਿਹੇ ਜੀਵਾਂ ਉਪਰ ਆਪਣੀ ਕ੍ਰਿਪਾ ਦ੍ਰਿਸ਼ਟੀ ਰੱਖਦਾ ਹੈ। ਨੀਵਿਆਂ ਨੂੰ ਉੱਚਿਆਂ ਕਰਨ ਵਾਲੇ ਪ੍ਰਭੂ ਦੀ ਇਹ ਵਡਿਆਈ ਹੈ ਕਿ ਉਸਨੇ ਆਪਣੇ ਭਗਤਾਂ ਨੂੰ ਮਾਣ ਦਿੱਤਾ ਹੈ। ਪ੍ਰਭੂ ਦੇ ਗੁਣ ਗਾਇਨ ਕਰਨ ਵਾਲੇ ਗੁਰਮੁੱਖਾਂ ਨੂੰ ਗੁਰੂ ਸਾਹਿਬਾਨ ਨੇ ਗਲ੍ਹ ਨਾਲ ਲਾਇਆ ਹੈ। ਰਾਗ ਮਾਰੂ ਵਿਚ ਸ਼੍ਰੋਮਣੀ ਭਗਤ ਰਵਿਦਾਸ ਜੀ ਦਾ ਫੁਰਮਾਨ ਹੈ -

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧॥ ਰਹਾਉ॥*

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥*
(ਅੰਗ ੧੧੦੬)

ਅੱਜ ਦੇ ਵਿਗਿਆਨਕ ਤੇ ਪਦਾਰਥਵਾਦੀ ਜੁੱਗ ਵਿਚ ਗੁਰੂ ਸਾਹਿਬਾਨ ਦੇ ਇਹਨਾਂ ਏਕਤਾਵਾਦੀ ਤੇ ਬਰਾਬਰਤਾ ਦੇ ਸਿਧਾਂਤਾਂ ਨੂੰ ਜਾਨਣਾ ਤੇ ਸਮਝਣਾ ਮਨੁੱਖ ਮਾਤਰ ਲਈ ਲੋੜੀਂਦਾ ਵੀ ਹੈ ਤੇ ਲਾਹੇਵੰਦ ਵੀ ਹੈ। ਗੁਰਮਤਿ ਨੇ 'ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥' ਵਰਗੇ ਸਿਧਾਂਤ ਨੂੰ ਦੁਨੀਆਂ ਦੇ ਮੰਚ ਤੋਂ ਪੇਸ਼ ਕਰਦਿਆਂ ਕਿਹਾ ਕਿ ਇਕ ਸੱਚੇ ਗੁਰੂ ਦੀ ਵਡਿਆਈ ਹੀ ਇਹ ਹੈ ਕਿ ਉਹ ਸਰਬੱਤ ਦੁਨੀਆਂ ਨੂੰ ਇਕ ਮਿਕ ਹੋਇਆ ਵੇਖਣਾ ਚਾਹੁੰਦਾ ਹੈ। ਹਰ ਪ੍ਰਾਣੀ ਮਾਤਰ ਨੂੰ ਵੀ ਗੁਰਮਤਿ ਨੇ ਇਹ ਸੰਦੇਸ਼ ਦਿੱਤਾ ਹੈ ਕਿ ਪ੍ਰਭੂ ਦੇ ਗੁਣ ਗਾਇਨ ਕਰਨ ਤੇ ਉਸਦੀ ਸਿਫਤ ਸਾਲਾਹ ਸਾਨੂੰ ਵਿਕਾਰਾਂ ਤੋਂ ਬਚਾਉਂਦੀ ਹੈ। ਪ੍ਰਭੂ ਦੀ ਸਿਫਤ ਸਾਲਾਹ ਤੋਂ ਖੁੰਝਾ ਹੋਇਆ ਮਨੁੱਖ ਕੁਸੰਗ ਵਿਚ ਫਸਦਾ ਹੈ। ਸਹਜੇ ਸਹਜੇ ਅਜਿਹੇ ਪ੍ਰਾਣੀ ਦਾ ਇਹ ਅਮੁੱਲਾ ਜੀਵਨ ਵਿਕਾਰਾਂ ਵਿਚ ਸੜ ਕੇ ਕੋਲੇ ਹੋ ਜਾਂਦਾ ਹੈ। ਉਹ ਹਰ ਸਮੇਂ ਸੜਦਾ ਤੇ ਖਿਝਦਾ ਹੈ। ਇਹ ਖਿੱਝ, ਇਹ ਸਾੜਾ ਮੁੱਕਣ ਵਿਚ ਨਹੀਂ ਆਉਂਦਾ। ਪਰ ਸਰਬ ਵਿਆਪਕ ਪ੍ਰਭੂ ਦੀ ਸਿਫਤ ਸਾਲਾਹ ਨਾਲ ਮਨੁੱਖੀ ਮਨ ਵਿਕਾਰਾਂ ਵਲੋਂ ਕੋਹਾਂ ਦੂਰ ਚਲਾ ਜਾਂਦਾ ਹੈ। ਜਦੋਂ ਮਨ ਵਿਕਾਰਾਂ ਨੂੰ ਛੱਡਦਾ ਹੈ ਤਾਂ ਸਭ ਹਿਰਦਿਆਂ ਵਿਚ ਵਸਣ ਵਾਲੇ ਅਕਾਲ ਪੁਰਖ ਵਾਹਿਗੁਰੂ ਦੀ ਪਛਾਣ ਹੋ ਜਾਂਦੀ ਹੈ, ਨਾਲ ਹੀ ਜਾਤਿ ਅਭਿਮਾਨ, ਸਰੀਰਕ ਮੋਹ, ਤ੍ਰਿਸ਼ਨਾ, ਕੁਸੰਗ, ਨਿੰਦਿਆ ਆਦਿ ਚਾਰੇ ਐਬ ਦੂਰ ਹੋ ਜਾਂਦੇ ਹਨ। ਹੁਣ ਤਨ ਰੂਪੀ ਧਰਤੀ ਵਿਚ ਨਾਮ ਰੂਪੀ ਬੀਜ ਪੁੰਗਰਦਾ ਹੈ। ਸੇਵਾ ਦੇ ਪੁੰਜ ਤੀਜੇ ਸਤਿਗੁਰੂ ਅਮਰਦਾਸ ਜੀ ਦਾ ਰਾਗ ਮਾਰੂ ਵਿਚ ਹੁਕਮ ਹੈ -

*ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ॥*
*ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ॥*
(ਅੰਗ ੧੦੪੮)

ਸਚਿਆਰ ਪ੍ਰਭੂ ਨੇ ਸਾਡੇ ਸਰੀਰ ਰੂਪੀ ਘਰ ਵਿਚ ਆਪਣੀ ਜੋਤ ਦਾ ਪ੍ਰਕਾਸ਼ ਕੀਤਾ ਹੋਇਆ ਹੈ। ਸਾਰੇ ਬ੍ਰਹਿਮੰਡ ਵਿਚ ਪਸਰੇ ਪ੍ਰਭੂ ਦੀ ਹੋਂਦ ਨੂੰ ਸਤਿਗੁਰੂ ਦੀ ਬਖ਼ਸ਼ਿਸ਼ ਦੁਆਰਾ ਜਾਣਿਆ ਜਾ ਸਕਦਾ ਹੈ। ਧਨਾਸਰੀ ਰਾਗ ਵਿਚ ਭਗਤ ਪੀਪਾ ਜੀ ਦਾ ਫੁਰਮਾਨ ਹੈ :

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥* (ਅੰਗ ੬੯੫)

ਭੈ-ਰਹਿਤ ਤੇ ਵੈਰ-ਰਹਿਤ ਪ੍ਰਭੂ ਨੂੰ ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਆਪਣੇ ਹਿਰਦੇ ਵਿਚੋਂ ਲੱਭਣਾ ਸਭ ਤੋਂ ਸੌਖਾ ਤੇ ਆਸਾਨ ਢੰਗ ਹੈ। ਗੁਰੂ ਰਾਮਦਾਸ ਜੀ ਦਾ ਰਾਗ ਬੈਰਾੜੀ ਵਿਚ ਇਸ ਪ੍ਰਥਾਇ ਫ਼ੁਰਮਾਨ ਹੈ -

*ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥*
*ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ॥*

(ਅੰਗ ੭੨੦)

ਪ੍ਰਾਣੀ ਦਾ ਸੰਸਾਰ ਰੂਪੀ ਮੰਚ 'ਤੇ ਜੀਵਨ ਬਸਰ ਕਰਨਾ ਪ੍ਰਭੂ ਦੇ ਹੁਕਮ ਦੀ ਖੇਡ ਹੈ। ਪ੍ਰਭੂ ਦਾ ਜੀਵ ਦੇ ਸਰੀਰ ਰੂਪੀ ਘਰ ਦੇ ਹਿਰਦੇ ਵਿਚ ਵਾਸਾ ਹੈ। ਰਾਮਕਲੀ ਅਨੰਦ ਵਿਚ ਤੀਜੇ ਸਤਿਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ -

*ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥*
*ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ॥*

(ਅੰਗ ੯੨੨)

ਇਸ ਪ੍ਰਥਾਇ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ—

*ਆਸਾ ਮਨਸਾ ਏਹੁ ਸਰੀਰੁ ਹੈ, ਅੰਤਰਿ ਜੋਤਿ ਜਗਾਏ॥*

(ਅੰਗ ੫੫੯)

ਸਮੁੱਚੀ ਮਨੁੱਖਤਾ ਦੇ ਹਿਰਦਿਆਂ ਵਿਚ ਅਕਾਲਪੁਰਖ ਦਾ ਵਾਸਾ ਹੈ, ਉਹ ਜਿਸ ਜਿਸ ਥਾਂ 'ਤੇ ਜੀਵਾਂ ਨੂੰ ਰੱਖਦਾ ਹੈ, ਉਹੋ ਜਿਹਾ ਉਹਨਾਂ ਦਾ ਨਾਉਂ ਪੈ ਜਾਂਦਾ ਹੈ। ਅਕਾਲ ਪੁਰਖ ਵਾਹਿਗੁਰੂ ਆਪ ਹੀ ਸਭ ਕੁਝ ਕਰਨ ਦੀ ਤੇ ਆਪਣੇ ਪੈਦਾ ਕੀਤੇ ਜੀਵਾਂ ਤੋਂ ਕਰਵਾਉਣ ਦੀ ਤਾਕਤ ਰੱਖਦਾ ਹੈ। ਜੋ ਉਸ ਵਾਹਿਗੁਰੂ ਨੂੰ ਚੰਗਾ ਲੱਗਦਾ ਹੈ, ਉਹੀ ਹੁੰਦਾ ਹੈ। ਮਨੁੱਖੀ ਜੀਵਨ ਦੀਆਂ ਬੇਅੰਤ ਲਹਿਰਾਂ ਦੇ ਰੂਪ ਵਿਚ ਪ੍ਰਭੂ ਆਪ ਸਭ ਥਾਈਂ ਮੌਜੂਦ ਹੈ। ਉਸਦੀ ਖੇਡ ਬਿਆਨ ਨਹੀਂ ਕੀਤੀ ਜਾ ਸਕਦੀ। ਇਸ ਪ੍ਰਥਾਇ ਗਉੜੀ ਸੁਖਮਨੀ ਵਿਚ ਸ਼ਹੀਦਾਂ ਦੇ ਸਿਰਤਾਜ ਤੇ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ —

*ਪਾਰਬ੍ਰਹਮ ਕੇ ਸਗਲੇ ਠਾਉ॥ ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥*
*ਆਪੇ ਕਰਨ ਕਰਾਵਨ ਜੋਗੁ॥ ਪ੍ਰਭ ਭਾਵੈ ਸੋਈ ਫੁਨਿ ਹੋਗੁ॥*
*ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥*

(ਅੰਗ ੨੭੫)

ਪ੍ਰਭੂ ਕਰਤਾ ਹੈ, ਸ੍ਰਿਸ਼ਟੀ ਰਚਕੇ ਆਪ ਉਸ ਵਿਚ ਵਿਆਪਕ ਹੈ। ਪ੍ਰਭੂ ਕਰਤਾਰੀ ਸ਼ਕਤੀ ਹੈ। ਉਹ ਕਰਤਾ ਪੁਰਖ ਹੈ ਅਰਥਾਤ ਚੇਤੰਨ ਸ਼ਕਤੀ ਹੈ। ਸਭ ਥਾਂ ਰਮਿਆ ਹੋਇਆ

ਹੈ। ਬ੍ਰਹਮ ਨੂੰ ਇਕ ਤੇ ਸੱਚ ਤਾਂ ਪਹਿਲਾਂ ਵੀ ਕਿਹਾ ਗਿਆ ਸੀ, ਪਰ ਉਸਨੂੰ ਕਰਤਾ ਨਹੀਂ ਸੀ ਮੰਨਿਆ ਗਿਆ। ਗੁਰੂ ਸਾਹਿਬਾਨ ਨੇ ਪ੍ਰਮਾਤਮਾ ਨੂੰ ਕਰਤਾ ਪੁਰਖ ਆਖਿਆ ਹੈ। ਜਪੁਜੀ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਨੇ ਕਰਤਾ ਪੁਰਖ ਇਕੱਠਾ ਲਿਖਕੇ ਸਪਸ਼ਟ ਕੀਤਾ ਹੈ ਕਿ ਪ੍ਰਭੂ ਨਿਰਾ ਕਰਤਾ ਹੀ ਨਹੀਂ ਜੋ ਇਕ ਮਿਸਤਰੀ ਵਾਂਗ ਕਿਸੇ ਵਸਤੂ ਨੂੰ ਘੜ ਕੇ ਜਾਂ ਬਣਾ ਕੇ ਲਾਂਭੇ ਹੋ ਜਾਵੇ ਅਤੇ ਨਾ ਹੀ ਇਕੱਲਾ ਪੁਰਖ ਹੀ ਆਖਿਆ ਹੈ, ਜਿਸਦੇ ਕਰਤੇ ਬਾਰੇ ਭੁਲੇਖਾ ਲਗ ਜਾਵੇ। ਉਹ ਕਰਤਾ ਹੋ ਕੇ ਵੀਂ ਆਪਣੀ ਕਿਰਤ ਵਿਚ ਵਿਆਪਕ ਹੈ। ਗੁਰਮਤਿ ਅਨੁਸਾਰ ਪ੍ਰਭੂ ਨੂੰ ਕਰਤਾਪੁਰਖ ਤੇ ਸਰਬ ਵਿਆਪਕ ਮੰਨਕੇ ਉਸਦੀ ਉਪਾਸ਼ਨਾ ਕਰਨ ਵਾਲਾ ਆਪ ਵੀ ਕਰਤਾਰੀ ਅਤੇ ਉਸਾਰੂ ਬਿਰਤੀ ਦਾ ਮਾਲਕ ਬਣ ਜਾਂਦਾ ਹੈ। ਰਾਗ ਆਸਾ ਵਿਚ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਘੱਟ ਘੱਟ ਵਿਚ ਰਮੇ ਸਰਬ ਵਿਆਪਕ ਪ੍ਰਭੂ ਨੂੰ ਬਿਆਨਦਿਆਂ ਫ਼ੁਰਮਾਇਆ ਹੈ –

*ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ॥*
*ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ॥...*
*ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ॥*
*ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ॥*

(ਅੰਗ ੪੪੮)

ਸਮਦ੍ਰਿਸ਼ਟੀਵਾਨ ਪ੍ਰਭੂ ਸਮੁੱਚੀ ਮਨੁੱਖਤਾ ਦੇ ਜੀਵਾਂ ਵਿਚ ਵਰਤ ਰਿਹਾ ਹੈ, ਸਾਰੇ ਜੀਵਾਂ ਦੀਆਂ ਅੱਖਾਂ ਵਿਚੋਂ ਆਪ ਹੀ ਸਭ ਨੂੰ ਵੇਖ ਰਿਹਾ ਹੈ। ਜਗਤ ਦੇ ਪਦਾਰਥ ਪ੍ਰਭੂ ਦਾ ਸਰੂਪ ਹਨ। ਉਹ ਸਭ ਵਿਚ ਵਿਆਪਕ ਹੋ ਕੇ ਆਪਣੀ ਸਿਫਤ ਸਾਲਾਹ ਆਪ ਹੀ ਸੁਣ ਰਿਹਾ ਹੈ। ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਦਾ ਗਉੜੀ ਸੁਖਮਨੀ ਸਾਹਿਬ ਵਿਚ ਫ਼ੁਰਮਾਨ ਹੈ-

*ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥*
*ਸਗਲ ਸਮਗ੍ਰੀ ਜਾ ਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥*

(ਅੰਗ ੨੯੪)

ਉਹ ਸੱਚਾ ਪ੍ਰਭੂ ਲਖਿਆ ਨਹੀਂ ਜਾ ਸਕਦਾ। ਉਸਦਾ ਅੰਤ ਵੀ ਨਹੀਂ ਪਾਇਆ ਜਾ ਸਕਦਾ। ਉਸਦਾ ਕੋਈ ਰੂਪ ਨਹੀਂ, ਉਸਦੀ ਕੋਈ ਜਾਤ ਨਹੀਂ। ਉਹ ਆਪਣੇ ਵਰਗਾ ਆਪ ਹੀ ਹੈ। ਉਸ ਵਰਗਾ ਹੋਰ ਕੋਈ ਨਹੀਂ। ਸਾਰੇ ਦੇਵੀ ਦੇਵਤੇ ਉਸਦੀ ਕ੍ਰਿਤ ਹਨ। ਹੋਰ ਕਿਸੇ ਦੀ ਵੀ ਆਪਣੀ ਕੋਈ ਹੋਂਦ ਨਹੀਂ। ਇਹ ਸਾਰੇ ਉਸਦੇ ਅਧੀਨ ਹਨ। ਉਸਦੇ ਬਰਾਬਰ ਨਹੀਂ। ਉਸ ਸੱਚੇ ਦੇ ਦਰਬਾਰ ਵਿਚ ਉਚ ਨੀਚ, ਗ਼ਰੀਬ ਅਮੀਰ ਦਾ ਕੋਈ ਵਿਤਕਰਾ ਨਹੀਂ, ਸਾਰੇ ਬਰਾਬਰ ਹਨ। ਉਸ ਸੱਚੇ ਧਣੀ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ। ਰਾਗ ਸੋਰਠਿ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ—

*ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥*
*ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥ ੧॥*
*ਸਾਚੇ ਸਚਿਆਰ ਵਿਟਹੁ ਕੁਰਬਾਣੁ॥*
*ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ॥ ਰਹਾਉ॥*
*ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥*
*ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ॥ ੨॥*

(ਅੰਗ ੫੯੭)

ਅਕਾਲ ਪੁਰਖ ਵਾਹਿਗੁਰੂ ਆਪ ਹੀ ਮਨੁੱਖ ਦਾ ਸੁਆਮੀ, ਸਾਹਿਬ, ਠਾਕਰ, ਮਾਤਾ, ਪਿਤਾ, ਸੱਜਣ, ਕੰਤ ਤੇ ਪਿਆਰਾ ਪਤੀ ਹੈ। ਉਹ ਸਰਬ ਸ਼ਕਤੀਮਾਨ ਹੈ, ਸਰਬ ਵਿਆਪਕ ਹੈ। ਸਾਰੇ ਜੀਵਾਂ ਦੇ ਸਰੂਪ ਵਿਚ ਆਪ ਵਿਚਰਦਾ ਹੈ। ਗਉੜੀ ਥਿਤੀ ਵਿਚ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥ ੧॥*

(ਅੰਗ ੨੯੬)

ਉਹ ਆਪ ਬੇਅੰਤ ਹੈ, ਉਸਦੀਆਂ ਸਿਫ਼ਤਾਂ ਬੇਅੰਤ ਹਨ। ਉਸਦੀਆਂ ਸਿਫ਼ਤਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਉਸਦੀ ਰਚਨਾ ਦਾ ਆਕਾਰ ਬੇਅੰਤ ਹੈ। ਉਸਦੇ ਅੰਤ ਨੂੰ ਕੋਈ ਨਹੀਂ ਜਾਣ ਸਕਦਾ। ਉਹ ਕਿੰਨਾ ਵੱਡਾ ਹੈ, ਕਿੰਨਾ ਉੱਚਾ ਹੈ, ਇਹ ਕੇਵਲ ਉਹ ਆਪ ਹੀ ਜਾਣਦਾ ਹੈ। ਇਸ ਪ੍ਰਥਾਇ ਰਾਗ ਮਾਝ ਵਿਚ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ :

*ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥ ੧॥*
*ਤੂੰ ਸੂਤੁ ਮਣੀਏ ਭੀ ਤੂੰਹੈ॥ ਤੂੰ ਗੰਠੀ ਮੇਰੁ ਸਿਰਿ ਤੂੰਹੈ॥*
*ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ॥ ੨॥*

(ਅੰਗ ੧੦੨)

ਇਸ ਸਾਰੀ ਵਿਚਾਰ ਦਾ ਤਾਤਪਰਜ ਇਹ ਹੋਇਆ ਕਿ ਜੇ ਮਨੁੱਖ ਸੋਝੀ ਹੁੰਦਿਆਂ ਹੋਇਆਂ ਵੀ ਇਹ ਗੱਲ ਨਾ ਸਮਝੇ ਕਿ ਅਕਾਲ ਪੁਰਖ ਵਾਹਿਗੁਰੂ ਸਰਬ ਵਿਆਪਕ ਹੈ, ਉਹ ਸਭ ਦੀ ਪਾਲਣਾ ਕਰਨ ਵਾਲਾ ਹੈ ਤਾਂ ਫਿਰ ਉਸਦੀ ਸਰਬ ਵਿਆਪਕ ਹੋਂਦ ਤੋਂ ਮੁਨਕਰ ਹੋਣਾ ਮਨਮੁਖ ਪ੍ਰਾਣੀ ਲਈ ਬੇਅਕਲੀ ਤੋਂ ਘੱਟ ਨਹੀਂ। ਗੁਰਮਤਿ ਫ਼ਕੀਰ ਬਣਕੇ ਦਰ-ਦਰ

ਭਟਕਣ ਤੋਂ ਹੋੜਦੀ ਹੈ। ਘਰ ਬਹਿ ਕੇ ਦਰਵੇਸ਼ਾਂ ਵਾਲਾ ਜੀਵਨ ਜੀਊਣਾ ਹੈ। ਉਸ ਸੱਚੇ ਪ੍ਰਭੂ ਦੀ ਯਾਦ ਵਿਚ ਜੁੜਨਾ ਹੈ, ਉਸ ਨਾਲ ਇਕ ਮਿਕ ਹੋਣਾ ਹੈ। ਹੋਰ ਝਾਕ ਛੱਡਕੇ ਸਬਰ ਧਾਰਨਾ ਹੈ, ਨਿਮਰਤਾ ਨਹੀਂ ਛੱਡਣੀ, ਸਹਿਨਸ਼ੀਲਤਾ ਦੇ ਗੁਣ ਨੂੰ ਗ੍ਰਹਿਣ ਕਰਨਾ ਹੈ, ਮਿੱਠਾ ਬੋਲਣਾ ਹੈ ਤੇ ਕਿਸੇ ਦਾ ਦਿਲ ਨਹੀਂ ਦੁਖਾਉਣਾ। ਸਭਨਾਂ ਜੀਵਾਂ ਵਿਚ ਉਹੀ ਮਾਲਕ ਮੌਜੂਦ ਹੈ। ਬੰਦਗੀ ਕਰਨਾ ਹੀ ਮਨੁੱਖੀ ਜੀਵਨ ਦਾ ਲਕਸ਼ ਹੈ। ਕਿਸੇ ਨੂੰ ਵੀ ਫਿਕੇ ਬੋਲ ਨਹੀਂ ਬੋਲਣੇ ਚਾਹੀਦੇ, ਕਿਉਂਕਿ ਸਭਨਾਂ ਵਿਚ ਸਰਬ ਵਿਆਪਕ ਪ੍ਰਭੂ ਦਾ ਵਾਸਾ ਹੈ। ਸਾਰੀ ਮਨੁੱਖਤਾ ਕੀਮਤੀ ਮੋਤੀਆਂ ਦੀ ਤਰ੍ਹਾਂ ਹੈ। ਕਿਸੇ ਦਾ ਮਨ ਨਹੀਂ ਦੁੱਖੀ ਕਰਨਾ ਚਾਹੀਦਾ। ਜੇ ਫਿਰ ਸਾਨੂੰ ਅਕਾਲ ਪੁਰਖ ਨੂੰ ਮਿਲਣ ਦੀ ਤਾਂਘ ਹੈ ਤਾਂ ਸਰਬ ਮਨੁੱਖਤਾ ਨੂੰ ਇਕ ਅੱਖ ਨਾਲ ਵੇਖਦਿਆਂ ਬਾਬਾ ਫ਼ਰੀਦ ਜੀ ਦਾ ਸਲੋਕਾਂ ਵਿਚ ਦਿੱਤਾ ਇਹ ਸੁਨੇਹਾ ਸਰਬੱਤ ਸੰਸਾਰ ਨੂੰ ਦੇਣਾ ਬਣਦਾ ਹੈ -

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ ੧੨੯॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ ੧੩੦॥*

(ਅੰਗ ੧੩੮੪-੮੫)






# ਗੁਰਬਾਣੀ ਦੇ ਚਾਨਣ 'ਚ 'ਤੇਰਾ ਦਿਤਾ ਖਾਵਣਾ'

ਗੁਰਬਾਣੀ ਅਧਿਆਤਮਿਕ ਸਾਹਿਤ ਦਾ ਅਮੁੱਕ ਖ਼ਜ਼ਾਨਾ ਹੈ। ਗੁਰੂ ਸਾਹਿਬਾਨ ਦੇ ਇਹ ਅਮੋਲਕ ਬਚਨ ਹਰ ਮਨੁੱਖ ਨੂੰ ਚੰਗਾ ਜੀਵਨ ਬਖ਼ਸ਼ਦੇ ਹਨ। ਅੱਜ ਦੇ ਤਰਕਸ਼ੀਲ ਯੁੱਗ ਵਿਚ ਗੁਰਬਾਣੀ ਚਿੰਤਨ ਨੇ ਜੀਵ ਨੂੰ ਸਕੂਨ ਤੇ ਟਿਕਾਉ ਵਿਚ ਰਹਿਣ ਦੀ ਜੁਗਤੀ ਦੱਸਦਿਆਂ, ਸਰਬ-ਸ਼ਕਤੀਮਾਨ ਅਕਾਲ-ਪੁਰਖ ਵਲੋਂ ਦਿੱਤੀਆਂ ਦਾਤਾਂ ਪ੍ਰਾਪਤ ਕਰਦਿਆਂ, ਉਸਦੀ ਰਜ਼ਾ ਵਿਚ ਰਹਿਣ ਦਾ ਸੰਦੇਸ਼ ਦਿੱਤਾ ਹੈ। ਜਿਥੇ ਗੁਰਬਾਣੀ ਨੇ ਮਨੁੱਖ ਮਾਤਰ ਲਈ ਦੁਨਿਆਵੀ ਪਦਾਰਥ ਤੇ ਸੁੱਖ ਦੇ ਸਾਧਨ ਉਸ ਦਾਤਾਰ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ ਮਿਲਣ ਦਾ ਵਰਨਣ ਕੀਤਾ ਹੈ, ਉਥੇ ਉਸ ਪ੍ਰਭੂ ਦੇ ਭਾਣੇ ਤੇ ਹੁਕਮ ਵਿਚ ਰਹਿੰਦਿਆਂ, ਉਸ ਦੀਆਂ ਦਿੱਤੀਆਂ ਦਾਤਾਂ ਤੇ ਬਖ਼ਸ਼ਿਸ਼ਾਂ ਦਾ ਸ਼ੁਕਰਾਨਾ ਕਰਨ ਦੀ ਪ੍ਰੇਰਨਾ ਵੀ ਦਿੱਤੀ ਹੈ। ਅਸੀਂ ਦੇਖ ਰਹੇ ਹਾਂ ਕਿ ਮਨੁੱਖ ਪਦਾਰਥਕ ਸੁੱਖਾਂ ਨੂੰ ਵੱਡੀ ਪ੍ਰਾਪਤੀ ਸਮਝ ਕੇ; ਇਹਨਾਂ ਵਿਚ ਖਚਤ ਹੋ ਕੇ ਪਰਚਿਆ ਬੈਠਾ ਹੈ। ਉਹ ਦਾਤਾਰ ਪ੍ਰਭੂ ਦੀ ਬਖ਼ਸ਼ਿੰਦ ਦਿਬ ਦ੍ਰਿਸ਼ਟੀ ਨੂੰ ਭੁੱਲ ਕੇ, ਸੰਸਾਰਕ ਰੰਗੀਨੀਆਂ ਵਿਚ ਚਕਾਚੌਂਧ ਹੋਇਆ ਭਟਕਣ ਦੇ ਖ਼ਲਾਅ ਵਿਚ ਤੈਰ ਰਿਹਾ ਹੈ। ਜੇ ਇਸ ਗੱਲ ਨੂੰ ਥੋੜ੍ਹਾ ਜਿਹਾ ਦੂਰ ਅੰਦੇਸ਼ੀ ਨਾਲ ਸੋਚਿਆ ਜਾਵੇ ਤਾਂ ਇਨਸਾਨ ਨੂੰ ਇਸ ਗੱਲ ਦੀ ਸੋਝੀ ਆ ਸਕਦੀ ਹੈ ਕਿ ਇਹ ਪਦਾਰਥਕ ਸੁੱਖ ਦਾਤਾਰ ਪ੍ਰਭੂ ਦੀ ਮਿਹਰ ਤੇ ਬਖ਼ਸ਼ਿਸ਼ ਦਾ ਸਦਕਾ ਪ੍ਰਾਪਤ ਹੋਏ ਹਨ। ਇਹ ਪਦਾਰਥ ਬੱਚੇ ਨੂੰ ਮਾਤਾ ਪਿਤਾ ਵਲੋਂ ਦਿੱਤੇ ਖਿਡੌਣਿਆਂ ਦੀ ਤਰ੍ਹਾਂ ਹਨ, ਜਿਨ੍ਹਾਂ ਨਾਲ ਬੱਚੇ ਦੀ ਤਰ੍ਹਾਂ ਇਨਸਾਨ ਵੀ ਪ੍ਰਭੂ ਪਿਤਾ ਨੂੰ ਭੁੱਲ ਕੇ ਪਰਚਿਆ ਬੈਠਾ ਹੈ। ਮਨੁੱਖ ਨੂੰ ਖਾਣ ਪੀਣ ਲਈ ਦਿੱਤੇ ਸਾਰੇ ਪਦਾਰਥ, ਪਹਿਨਣ ਲਈ ਸੁੰਦਰ ਬਸਤਰ, ਰਹਿਣ ਲਈ ਖ਼ੂਬਸੂਰਤ ਘਰ, ਸਾਰੀਆਂ ਖ਼ੁਸ਼ੀਆਂ ਤੇ ਅਨੇਕਾਂ ਸੁੱਖ ਸਾਧਨ, ਉਸ ਸਮਰੱਥ ਪ੍ਰਮਾਤਮਾ ਦੀ ਕ੍ਰਿਪਾ ਦੇ ਫਲਸਰੂਪ ਹੀ ਤਾਂ ਹਨ। ਫਿਰ ਅਸੀਂ ਉਸ ਦਾਤਾਰ ਪਿਤਾ ਨੂੰ ਵਿਸਾਰ ਕਿਉਂ ਬੈਠੇ ਹਾਂ? ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਸੁਖਮਨੀ ਵਿਚ ਇਸ ਪ੍ਰਥਾਇ ਫ਼ੁਰਮਾਨ ਕਰਦੇ ਹਨ :-

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥*
*ਤਿਸੁ ਠਾਕੁਰ ਕਉ ਰਖੁ ਮਨ ਮਾਹਿ॥*
*ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥*
*ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥*

*ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥*
*ਤਿਸਹਿ ਧਿਆਇ ਸਦਾ ਮਨ ਅੰਦਰਿ॥*
*ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥*
*ਆਠ ਪਹਰ ਸਿਮਰਹੁ ਤਿਸੁ ਰਸਨਾ॥*
*ਜਿਹ ਪ੍ਰਸਾਦਿ ਰੰਗ ਰਸ ਭੋਗ॥*
*ਨਾਨਕ ਸਦਾ ਧਿਆਈਐ ਧਿਆਵਨ ਜੋਗ॥*

(ਅੰਗ ੨੬੯)

ਪ੍ਰਭੂ ਪਿਤਾ ਦੀ ਸਿਫ਼ਤ-ਸਾਲਾਹ ਕਰਦਿਆਂ ਖਾਣਾ ਤੇ ਪਹਿਨਣਾ ਅੰਮ੍ਰਿਤ ਚੱਖਣ ਦੇ ਤੁੱਲ ਹੈ, ਰਾਗ ਗੂਜਰੀ ਵਿਚ ਤੀਜੇ ਨਾਨਕ ਗੁਰੂ ਅਮਰਦਾਸ ਜੀ ਦਾ ਹੁਕਮ ਹੈ :

*ਅੰਮ੍ਰਿਤੁ ਖਾਣਾ, ਅੰਮ੍ਰਿਤੁ ਪੈਨਣਾ, ਨਾਨਕ ਨਾਮੁ ਵਡਾਈ ਹੋਇ॥*

(ਅੰਗ ੫੧੧)

ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਵਿਚ ਜੁੜਨ ਨਾਲ ਜਿਥੇ ਜੀਵ ਦਾ ਉਧਾਰ ਹੁੰਦਾ ਹੈ, ਉਥੇ ਮਨ ਚਾਹੇ ਫਲ ਦੀ ਪ੍ਰਾਪਤੀ ਵੀ ਹੁੰਦੀ ਹੈ, ਦੁੱਖਾਂ ਕਲੇਸ਼ਾਂ ਤੋਂ ਛੁਟਕਾਰਾ ਵੀ ਮਿਲਦਾ ਹੈ। ਥਿਤੀ ਗਉੜੀ ਵਿਚ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :

*ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ॥*
*ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ॥*
*ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ॥*
*ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ॥*

(ਅੰਗ ੨੯੬)

ਸਾਰੇ ਜੀਵਾਂ ਦਾ ਦਾਤਾਰ ਪ੍ਰਭੂ ਇਕੋ ਹੀ ਹੈ। ਫ਼ੁਰਮਾਨ ਹੈ -

*ਜੀਅਨ ਕਾ ਦਾਤਾ ਏਕੁ ਹੈ, ਬੀਆ ਨਹੀ ਹੋਰ॥*

(ਅੰਗ ੮੧੮)

ਇਸੇ ਲਈ ਉਸ ਸਮਰੱਥ ਪ੍ਰਭੂ ਦੀ ਸਿਫ਼ਤ-ਸਾਲਾਹ ਕਰਨੀ ਬਣਦੀ ਹੈ। ਰਾਗ ਸਾਰੰਗ ਵਿਚ ਦੂਜੇ ਨਾਨਕ ਗੁਰੂ ਅੰਗਦ ਦੇਵ ਜੀ ਦਾ ਹੁਕਮ ਹੈ -

*ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥*
*ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥*
*ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥*
*ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥* (ਅੰਗ ੧੨੩੯)

ਅਸੀਂ ਸਾਰੇ ਦਾਤਾਰ ਪ੍ਰਮਾਤਮਾ ਦੇ ਦਰ ਦੇ ਭਿਖਾਰੀ ਹਾਂ, ਉਸ ਤੋਂ ਬਿਨਾਂ ਦੂਸਰਾ ਹੋਰ ਕੋਈ ਹੈ ਹੀ ਨਹੀਂ। ਰਾਗ ਆਸਾ ਵਿਚ ਪੰਜਵੀਂ ਜੋਤ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ॥ ੧॥*
*ਹਉ ਮਾਗਉ ਆਨ ਲਜਾਵਉ॥* (ਅੰਗ ੪੦੧)

ਧਨਾਸਰੀ ਰਾਗ ਵਿਚ ਸਾਹਿਬਾਂ ਦਾ ਫ਼ੁਰਮਾਨ ਹੈ :-

*ਮਾਂਗਉ ਰਾਮ ਤੇ ਸਭਿ ਥੋਕ॥*
*ਮਾਨੁਖ ਕਉ ਜਾਚਤ ਸ੍ਰਮੁ ਪਾਈਐ, ਪ੍ਰਭਿ ਕੈ ਸਿਮਰਨਿ ਮੋਖ॥*
(ਅੰਗ ੬੮੨)

ਹੋਰ :-

*ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ॥*
(ਅੰਗ ੧੯)

ਸੰਸਾਰ ਦੇ ਰਚਨਹਾਰ ਪ੍ਰਭੂ ਨੇ ਪਹਿਲਾਂ ਜੀਵ ਦੇ ਪਦਾਰਥਕ ਸੁੱਖਾਂ ਨੂੰ ਮੁੱਖ ਰੱਖਦਿਆਂ ਖ਼ੁਰਾਕ ਦਾ ਪ੍ਰਬੰਧ ਕੀਤਾ, ਪਿਛੋਂ ਸੰਸਾਰ ਦੀ ਰਚਨਾ ਕੀਤੀ। ਦਾਤਾਰ ਪ੍ਰਭੂ ਵਰਗਾ ਹੋਰ ਕੋਈ ਦਾਨੀ ਨਹੀਂ। ਮਾਝ ਰਾਗ ਵਿਚ ਤੀਜੇ ਨਾਨਕ ਗੁਰੂ ਅਮਰਦਾਸ ਜੀ ਦਾ ਹੁਕਮ ਹੈ :

*ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥*
*ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥*
(ਅੰਗ ੧੩੦)

ਹੋਰ -

*ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥*
(ਅੰਗ ੧੦)

ਇੱਛਾ ਪੂਰਕ ਪ੍ਰਭੂ ਦੀਆਂ ਦਾਤਾਂ ਤੇ ਪਦਾਰਥਾਂ ਨਾਲ ਸਾਰੀਆਂ ਇੱਛਾਵਾਂ ਦੀ ਪੂਰਤੀ ਹੁੰਦੀ ਹੈ। ਮਨੁੱਖ ਦਾ ਦਿੱਤਾ ਸਹਾਰਾ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਿਨਾਂ ਕੁਝ ਨਹੀਂ ਸੁਆਰਦਾ। ਗਉੜੀ ਸੁਖਮਨੀ ਵਿਚ ਸ਼ਹੀਦਾਂ ਦੇ ਸਿਰਤਾਜ਼ ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ-

*ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥*
*ਜਿਸ ਕੈ ਦੀਐ ਰਹੈ ਅਘਾਇ॥ ਬਹੁਰਿ ਨ ਤ੍ਰਿਸਨਾ ਲਾਗੈ ਆਇ॥* (ਅੰਗ ੨੮੧)

ਬਖ਼ਸ਼ਿੰਦ ਪ੍ਰਭੂ ਮਨ-ਇੱਛਤ ਫਲ ਦੀ ਬਖ਼ਸ਼ਿਸ਼ ਕਰਦਾ ਹੈ। ਕਿਸੇ ਹੋਰ ਦੂਸਰੇ ਪਾਸੋਂ ਮੰਗਕੇ ਪਿੱਛੋਂ ਸ਼ਰਮਿੰਦਗੀ ਸਹਾਰਨੀ ਪੈਂਦੀ ਹੈ। ਇਸ ਪ੍ਰਥਾਇ ਵਡਹੰਸ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਹੁਕਮ ਹੈ—

*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥*

*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥* (ਅੰਗ ੫੯੦)

ਸਭਨਾਂ ਜੀਆਂ 'ਤੇ ਪ੍ਰਮਾਤਮਾ ਦੀ ਮਿਹਰ ਦੀ ਨਿਗਾਹ ਹੈ। ਉਸਦੇ ਭਰੇ ਹੋਏ ਭੰਡਾਰਾਂ ਵਿਚ ਕਿਸੇ ਤਰ੍ਹਾਂ ਦੀ ਤੋਟ ਨਹੀਂ ਆਉਂਦੀ। ਮਨਮੁੱਖ ਮਨੁੱਖ ਨੂੰ ਇਸ ਗੱਲ ਦੀ ਸੋਝੀ ਨਹੀਂ, ਇਸੇ ਲਈ ਉਹ ਸਮਰੱਥ ਪ੍ਰਭੂ ਨੂੰ ਵਿਸਾਰ ਬੈਠਾ ਹੈ। ਗਉੜੀ ਬਾਵਨ ਅੱਖਰੀ ਵਿਚ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*
*ਦੈਨਹਾਰੁ ਸਦ ਜੀਵਨਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥*

(ਅੰਗ ੨੫੭)

ਸਮਰੱਥ ਪ੍ਰਭੂ ਅੱਗੇ ਅਸੀਂ ਸਾਰੇ ਜੋਦੜੀਆਂ ਕਰਕੇ ਦਾਤਾਂ ਮੰਗਦੇ ਹਾਂ। ਉਸ ਜਿੱਡਾ ਹੋਰ ਕੋਈ ਦਾਨੀ ਵਿਖਾਈ ਨਹੀਂ ਦਿੰਦਾ। ਬਿਹਾਗੜਾ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ -

*ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ*
*ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥*
*ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ*
*ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥*

(ਅੰਗ ੫੪੯)

ਸਰਬ ਸ਼ਕਤੀਮਾਨ ਪਰਮਾਤਮਾ ਸਾਡੀਆਂ ਸਾਰੀਆਂ ਲੋੜਾਂ ਤੇ ਮੰਗਾਂ ਦੀ ਪੂਰਤੀ ਕਰਦਾ ਹੈ, ਫਿਰ ਉਸ ਤੋਂ ਇਲਾਵਾ ਹੋਰ ਕਿਸ ਦੀ ਅਰਾਧਨਾ ਕੀਤੀ ਜਾਵੇ। ਉਹ ਕਰਨ ਕਾਰਨ ਸਮਰੱਥ ਤੇ ਸੁੱਖ ਨਿਧਾਨ ਹੈ। ਉਸ ਨਾਲੋਂ ਕੋਈ ਵੱਡਾ ਨਹੀਂ, ਫਿਰ ਵਿਚਾਰਾ ਮਨੁੱਖ ਉਸਦੀ ਤੁਲਨਾ ਕਿਵੇਂ ਕਰ ਸਕਦਾ ਹੈ। ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਇਸ ਪ੍ਰਥਾਇ ਸੋਰਠਿ ਰਾਗ ਵਿਚ ਫ਼ੁਰਮਾਉਂਦੇ ਹਨ—

*ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥*
*ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥*
*ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥ ੧ ॥*
*ਹਰਿ ਜੀਉ ਤੇਰੀ ਦਾਤੀ ਰਾਜਾ॥*
*ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ॥* (ਅੰਗ ੬੦੮)

ਪ੍ਰਮਾਤਮਾ ਦੇ ਸ਼ੁਕਰਾਨੇ ਤੋਂ ਬਿਨਾਂ ਪਦਾਰਥਕ ਸੁੱਖਾਂ ਦੇ ਸੁਆਦ ਰੋਗਾਂ ਦਾ ਕਾਰਨ ਬਣਦੇ ਹਨ। ਰਾਗ ਮਲਾਰ ਵਿਚ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ -

*ਅਧਿਕ ਸੁਆਦ ਰੋਗ ਅਧਿਕਾਈ, ਬਿਨੁ ਗੁਰ ਸਹਜੁ ਨ ਪਾਇਆ॥*

(ਅੰਗ ੧੨੫੫)

ਅਜਿਹਾ ਜੀਵਨ ਧਿਰਕਾਰ ਹੈ, ਜਦੋਂ ਪਦਾਰਥਕ ਸੁੱਖਾਂ ਵਿਚ ਗਲਤਾਨ ਮਨੁੱਖ ਵਾਧੂ ਖਾ ਪੀ ਕੇ ਪ੍ਰਭੂ ਦੀ ਅਥਾਹ ਤੇ ਬੇਅੰਤ ਵਡਿਆਈ ਨੂੰ ਭੁੱਲ ਕੇ ਭਟਕ ਰਿਹਾ ਹੋਵੇ। ਰਾਗ ਸੂਹੀ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ -

*ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥*

(ਅੰਗ ੭੯੦)

ਬਹੁਤਾ ਖਾਣਾ ਤੇ ਪਹਿਨਣਾ ਆਤਮਿਕ ਜੀਵਨ ਦੀ ਹਾਨੀ ਸਮਝਿਆ ਜਾਂਦਾ ਹੈ। ਇਹ ਸਾਰਾ ਪਸਾਰਾ ਪ੍ਰਭੂ ਸਿਮਰਨ ਤੋਂ ਬਿਨਾਂ ਜ਼ਹਿਰ ਇਕੱਠੀ ਕਰਨ ਦੇ ਸਮਾਨ ਹੈ। ਰਾਗ ਪ੍ਰਭਾਤੀ ਵਿਚ ਸਾਹਿਬਾਂ ਦਾ ਹੁਕਮ ਹੈ -

*ਖਾਇਆ ਮੈਲੁ ਵਧਾਇਆ, ਪੈਧੈ ਘਰ ਕੀ ਹਾਣਿ॥*
*ਬਕਿ ਬਕਿ ਵਾਦੁ ਚਲਾਇਆ, ਬਿਨੁ ਨਾਵੈ ਬਿਖੁ ਜਾਣਿ॥*

(ਅੰਗ ੧੩੩੧)

ਸੰਸਾਰ ਦੀ ਸਿਰਜਣਾ ਕਰਨ ਵਾਲੇ ਸਿਰਜਣਹਾਰ ਪ੍ਰਮਾਤਮਾ ਨੇ ਸੰਸਾਰੀ ਲੋਕਾਂ ਨੂੰ ਜੀਵਨ ਦਾਨ ਦੇਣ ਵਾਲੀਆਂ ਵਸਤਾਂ ਤੇ ਮਹਾਂ ਸ਼ਕਤੀਆਂ ਦੀ ਸਿਰਜਣਾ ਕੀਤੀ, ਫਿਰ ਦੁਨੀਆਂ ਦੇ ਜੀਵ ਤੇ ੩੩ ਕਰੋੜ ਦੇਵਤੇ ਉਸ ਦੇ ਦਰ ਦੇ ਮੰਗਤੇ ਹੋਏ। ਉਸਦੇ ਭੰਡਾਰ ਸਾਰਿਆਂ ਲਈ ਹਮੇਸ਼ਾ ਖੁਲ੍ਹੇ ਰਹਿੰਦੇ ਹਨ। ਗੁਰੂ ਨਾਨਕ ਸਾਹਿਬ ਰਾਗ ਗੂਜਰੀ ਵਿਚ ਫ਼ੁਰਮਾਉਂਦੇ ਹਨ—

*"ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ॥*
*ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ॥ ੪॥*
*ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟ ਨਾਹੀ ਭੰਡਾਰ॥*

(ਅੰਗ ੫੦੪)

ਦਾਤਾਰ ਪ੍ਰਭੂ ਦੇ ਦਰ ਦੇ ਭਿਖਾਰੀ ਜੀਵ ਨੂੰ ਉਸਦੀਆਂ ਦਾਤਾਂ ਦੇ ਇਵਜ਼ਾਨੇ ਵਜੋਂ

ਉਸਦੀ ਅਰਾਧਨਾ ਕਰਨੀ ਬਣਦੀ ਹੈ। ਨੌਵੇਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਦਾ ਹੁਕਮ ਹੈ :

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*
*ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥*

(ਅੰਗ ੧੪੨੮)

ਸਾਡਾ ਖਾਣਾ ਪੀਣਾ ਤੇ ਪਹਿਨਣਾ ਸਭ ਕੁਝ ਅਪਵਿੱਤਰ ਹੈ ਜੇ ਅਸੀਂ ਉਸਦੀ ਸਿਫ਼ਤ ਸਾਲਾਹ ਵਿਚ ਨਹੀਂ ਜੁੜਦੇ। ਸਿਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ :

*ਸੋ ਕਿਉ ਮਨਹੁ ਵਿਸਾਰੀਐ, ਜਾ ਕੇ ਜੀਅ ਪਰਾਣ॥*
*ਤਿਸੁ ਵਿਣੁ ਸਭੁ ਅਪਵਿਤ੍ਰੁ ਹੈ, ਜੇਤਾ ਪੈਨਣੁ ਖਾਣੁ॥*

(ਅੰਗ ੧੬)

ਬਹੁਤੇ ਸੁਆਦ ਦੁੱਖ ਦਿੰਦੇ ਹਨ, ਭੋਗਾਂ ਤੋਂ ਰੋਗ ਪੈਦਾ ਹੁੰਦੇ ਹਨ। ਖ਼ੁਸ਼ੀ ਤੋਂ ਸੋਗ ਪੈਦਾ ਹੁੰਦਾ ਹੈ। ਇਹ ਸਿਲਸਿਲਾ ਲਗਾਤਾਰ ਚਲਦਾ ਰਹਿੰਦਾ ਹੈ। ਅੰਤ ਨੂੰ ਖ਼ੁਆਰੀ ਹੀ ਪੱਲੇ ਪੈਂਦੀ ਹੈ। ਰਾਗ ਮਾਰੂ ਵਿਚ ਸਾਹਿਬਾਂ ਦਾ ਹੁਕਮ ਹੈ -

*ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥*
*ਹਰਖਹੁ ਸੋਗੁ ਨਾ ਮਿਟਈ ਕਬਹੂ ਵਿਣੁ ਭਾਣੈ ਭਰਮਾਇਦਾ॥*

(ਅੰਗ ੧੦੩੪)

ਜੋ ਅਕਾਲ ਪੁਰਖ ਦਾ ਸਿਮਰਨ ਨਹੀਂ ਕਰਦੇ, ਉਹਨਾਂ ਨੂੰ ਦੂਸਰਿਆਂ ਅੱਗੇ ਹੱਥ ਅੱਡਣੇ ਪੈਂਦੇ ਹਨ। ਸਾਹਿਬਾਂ ਦਾ ਹੁਕਮ ਹੈ—

*ਹਰ ਚੇਤਿ ਖਾਹਿ ਤਿਨਾ ਸਫਲੁ ਹੈ, ਅਚੇਤਾ ਹਥ ਤਡਾਇਆ॥*

(ਅੰਗ ੮੫)

ਜਿਹੜੇ ਜੀਵ ਧਰਮ ਤੇ ਆਚਰਣ ਦਾ ਤਿਆਗ ਕਰਕੇ ਪ੍ਰਭੂ ਤੋਂ ਬੇਮੁੱਖ ਹੋ ਕੇ ਖਾਂਦੇ ਪੀਂਦੇ ਤੇ ਪਹਿਨਦੇ ਹਨ, ਉਹ ਮਨਮੁਖ ਅਖਵਾਉਂਦੇ ਹਨ। ਅਜਿਹੇ ਸਾਕਤ ਦੇ ਛੱਤੀ ਪ੍ਰਕਾਰ ਦੇ ਭੋਜਨ ਜ਼ਹਿਰ ਦੇ ਸਮਾਨ ਹੁੰਦੇ ਹਨ। ਗੁਰਮੁਖਾਂ ਦਾ ਰੁੱਖਾ ਸੁੱਖਾ ਭੋਜਨ ਸਰਬ ਨਿਧਾਨ ਹੁੰਦਾ ਹੈ। ਰਾਗ ਬਿਲਾਵਲ ਵਿਚ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥*

(ਅੰਗ ੮੧੧)

ਪਰਉਪਕਾਰੀ ਪ੍ਰਭੂ ਦੀ ਕ੍ਰਿਤਾਰਥ ਵਾਲੀ ਦਿਬ ਦ੍ਰਿਸ਼ਟੀ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਉਸਦੇ ਪਰਉਪਕਾਰਾਂ ਪ੍ਰਤੀ ਸ਼ੁਕਰਾਨਾ ਕਰਨ ਤੋਂ ਝਿਜਕ ਨਾ ਵਿਖਾਈਏ। ਮਨਮੁੱਖ ਪ੍ਰਾਣੀ

ਨੂੰ ਚੌਥੇ ਸਤਿਗੁਰੂ ਰਾਮਦਾਸ ਜੀ ਸੋਝੀ ਦਿੰਦੇ ਹੋਏ ਫ਼ੁਰਮਾਉਂਦੇ ਹਨ :

*ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ॥*
*ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ॥*

(ਅੰਗ ੧੬੭)

ਇਸ ਸਾਰੀ ਵਿਚਾਰ ਦਾ ਤਾਤਪਰਜ ਇਹ ਹੋਇਆ ਕਿ ਜਿਸ ਸਮਰੱਥ ਪ੍ਰਭੂ ਨੇ ਸਾਨੂੰ ਸੁਹਣਾ ਸੁਨੱਖਾ ਸਰੀਰ ਤੇ ਮਨੁੱਖੀ ਜੀਵਨ ਦਿੱਤਾ ਹੈ, ਉਸਦੇ ਸ਼ੁਕਰਾਨੇ ਤੇ ਫ਼ਰਜ਼ ਦੀ ਪਾਲਣਾ ਕਰਦਿਆਂ ਦਿੱਤੀਆਂ ਦਾਤਾਂ ਤੇ ਪਦਾਰਥਾਂ ਨੂੰ ਉਸਦੀ ਮਿਹਰ ਤੇ ਬਖ਼ਸ਼ਿਸ਼ ਜਾਣਨਾ ਚਾਹੀਦਾ ਹੈ। ਹਰ ਜੀਵ ਨੂੰ ਉਸਦੀ ਅਰਾਧਨਾ ਤੇ ਸਿਮਰਨ ਕਰਦਿਆਂ ਉਸਦੇ ਕਿਰਤਾਰਥ ਦੇ ਪਾਤਰ ਬਣਨਾ ਚਾਹੀਦਾ ਹੈ। ਗੁਰੂ ਸਾਹਿਬ ਉਨ੍ਹਾਂ ਪ੍ਰਾਣੀਆਂ ਦੇ ਬਲਿਹਾਰ ਤੇ ਸਦਕੇ ਜਾਂਦੇ ਹਨ, ਜਿਹੜੇ ਦਾਤਾਰ ਪ੍ਰਭੂ ਦੀਆਂ ਦਾਤਾਂ ਤੇ ਪਦਾਰਥਾਂ ਨੂੰ ਉਸਦੀ ਬਖ਼ਸ਼ਿਸ਼ ਸਮਝਦਿਆਂ, ਗੁਰਮੁਖਾਂ ਤੇ ਭਲੇ ਪੁਰਸ਼ਾਂ ਦੀ ਸੰਗਤ ਕਰਦੇ ਹੋਏ ਜੀਵਨ ਸਫ਼ਰ ਤਹਿ ਕਰਦੇ ਹਨ। ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਵਾਰ ਸੋਰਠਿ ਦੀ ਇਕ ਪਉੜੀ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ—

*ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥*
*ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥*
*ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥*
*ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥*
*ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ॥*

(ਅੰਗ ੬੫੨)






# ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ

ਦੇਸ਼ ਦੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਇਕ ਅਨੋਖਾ ਕ੍ਰਿਸ਼ਮਾ ਸੀ। ਇਸ ਮਹਾਨ ਧਾਰਮਿਕ ਗ੍ਰੰਥ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਰੱਬੀ ਰੰਗ ਵਿਚ ਰੰਗੇ ਸੰਤਾਂ ਸਾਧੂਆਂ, ਦਰਵੇਸ਼ਾਂ, ਫ਼ਕੀਰਾਂ ਅਤੇ ਮਹਾਂਪੁਰਖਾਂ ਦੇ ਚਾਰ ਪੰਜ ਸਦੀਆਂ ਦੇ ਮਨੋਹਰ ਬਚਨ ਸੰਚਿਤ ਕੀਤੇ ਗਏ ਹਨ। ਸ਼੍ਰੋਮਣੀ ਸੰਤ ਭਗਤ ਰਵਿਦਾਸ ਜੀ ਵੀ ਅਕਾਲਪੁਰਖ ਵਾਹਿਗੁਰੂ ਨਾਲ ਇਕਮਿਕ ਹੋ ਚੁੱਕੇ ਇਹਨਾਂ ਮਹਾਂਪੁਰਸ਼ਾਂ ਵਿਚੋਂ ਹੀ ਸਨ। ਆਪ ਜੀ ਦਾ ਆਗਮਨ ਉੱਤਰ ਪ੍ਰਦੇਸ਼ ਦੇ ਸ਼ਹਿਰ ਬਨਾਰਸ ਵਿਖੇ ਹੋਇਆ। ਆਪ ਜੀ ਦੇ ਪਿਤਾ ਜੀ ਵੀ ਧਾਰਮਿਕ ਬਿਰਤੀ ਦੇ ਮਾਲਕ ਸਨ ਅਤੇ ਚਮੜੇ ਦਾ ਕਾਰੋਬਾਰ ਕਰਦੇ ਸਨ। ਭਗਤ ਰਵਿਦਾਸ ਜੀ ਨੂੰ ਧਾਰਮਿਕ ਰੁੱਚੀ ਵਿਰਸੇ ਵਿਚੋਂ ਹੀ ਪ੍ਰਾਪਤ ਹੋਈ। ਇਸ ਤੋਂ ਬਿਨਾਂ ਆਪ ਧੁਰੋਂ ਹੀ ਅਕਾਲ ਪੁਰਖ ਨਾਲ ਇਕਮਿਕ ਹੋਈ ਸੱਚੀ ਅਤੇ ਸੁੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਚੁੱਕੇ ਸਨ। ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੇ ੪੦ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ੧੬ ਰਾਗਾਂ ਵਿਚ ਸ਼ਾਮਲ ਕੀਤੇ। ਜਦੋਂ ਆਪ ਜੀ ਦਾ ਆਗਮਨ ਹੋਇਆ ਉਸ ਸਮੇਂ ਮਨੁੱਖ ਦੀ ਦਸ਼ਾ ਬਹੁਤ ਨਿਘਰੀ ਹੋਈ ਸੀ। ਉੱਚ ਜਾਤੀ ਦੇ ਲੋਕਾਂ ਨੇ ਆਪਣੀ ਸਰਬ ਉੱਚਤਾ ਦਾ ਪ੍ਰਭਾਵ ਸਮੁੱਚੀ ਮਨੁੱਖਤਾ ਉੱਤੇ ਹੀ ਪਾਇਆ ਹੋਇਆ ਸੀ। ਉਸ ਸਮੇਂ ਬ੍ਰਾਹਮਣ ਤੋਂ ਬਿਨਾਂ ਹੋਰ ਅਖੌਤੀ ਅਛੂਤ ਜਾਤਾਂ ਨੂੰ ਨਾ ਧਰਮ ਗ੍ਰੰਥ ਪੜ੍ਹਨ ਦਾ ਅਤੇ ਨਾ ਹੀ ਉਹਨਾਂ ਦੀ ਸਿੱਖਿਆ ਅਨੁਸਾਰ ਜੀਵਨ ਜੀਊਣ ਦਾ ਅਧਿਕਾਰ ਸੀ। ਮੰਦਰ ਵਿਚ ਜਾ ਕੇ ਕਿਸੇ ਦੇਵੀ ਦੇਵਤੇ ਦੀ ਪੂਜਾ ਪਾਠ ਦਾ ਹੁਕਮ ਨਹੀਂ ਸੀ। ਜੇ ਕੋਈ ਦਲੇਰੀ ਕਰਕੇ ਅਜਿਹਾ ਕਰਦਾ ਵੀ ਸੀ, ਤਾਂ ਉਸ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਂਦੀ ਸੀ। ਇਹੋ ਜਿਹੇ ਗਿਲਾਨੀ ਅਤੇ ਨਫ਼ਰਤ ਭਰੇ ਸਮੇਂ ਸ਼੍ਰੋਮਣੀ ਸੰਤ ਭਗਤ ਰਵਿਦਾਸ ਜੀ ਨੇ ਪ੍ਰਭੂ ਭਗਤੀ ਨਾਲ ਸਮਾਜ ਵਿਚ ਕ੍ਰਾਂਤੀ ਲਿਆਉਣ ਦਾ ਭਰਪੂਰ ਯਤਨ ਕੀਤਾ। ਆਪ ਜੀ ਦੀ ਆਤਮਿਕ ਸ਼ਕਤੀ ਅਤੇ ਭਗਤੀ ਦੀਆਂ ਗੂੰਜਾਂ ਚਹੁੰ ਚੱਕਾਂ ਵਿਚ ਪੈਣ ਲੱਗ ਪਈਆਂ। ਗੁਰਮਤਿ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੇ ਆਪਣੀ ੧੦ਵੀਂ ਵਾਰ ਦੀ ੧੧ਵੀਂ ਪਉੜੀ ਵਿਚ ਇਸ ਪ੍ਰਥਾਇ ਫ਼ੁਰਮਾਇਆ ਹੈ -

*ਭਗਤੁ ਭਗਤੁ ਜਗਿ ਵਜਿਆ ਚਹੁੰ ਚੱਕਾਂ ਦੇ ਵਿਚ ਚਮਿਰੇਟਾ॥*
*ਪਾਣ੍ਹਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥*

*ਜਿਉਂ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ॥*
*ਚਹੁੰ ਵਰਨਾ ਉਪਦੇਸ਼ਦਾ ਗਿਆਨ ਧਿਆਨ ਕਰਿ ਭਗਤ ਸਹੇਟਾ॥*
*ਨ੍ਹਾਵਣਿ ਆਯਾ ਸੰਗਿ ਮਿਲਿ ਬਾਨਾਰਸ ਕਰਿ ਗੰਗਾ ਥੇਟਾ॥*
*ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥*
*ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ॥*
*ਲਇਆ ਕਸੀਰਾ ਹਥਿ ਕਢਿ, ਸੂਤ ਇਕੁ ਜਿਉ ਤਾਣਾ ਪੇਟਾ॥*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ॥*

ਸ਼੍ਰੋਮਣੀ ਸੰਤ ਭਗਤ ਰਵਿਦਾਸ ਜੀ ਦੀ ਵਿਚਾਰ ਅਧੀਨ ਪਾਵਨ ਗੁਰਬਾਣੀ ਦੀ ਤੁਕ "ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ" ਉਹਨਾਂ ਦੇ ਪਾਵਨ ਸ਼ਬਦ ਦੀ ਪਹਿਲੀ ਤੁਕ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੮੩ ਉੱਤੇ ਸ੍ਰੀ ਰਾਗ ਵਿਚ ਸਸ਼ੋਭਿਤ ਹੈ। ਅਸਲ ਵਿਚ ਸੰਸਾਰ ਵਿਚ ਰਹਿਣ ਵਾਲੇ ਲੋਕਾਂ ਨੇ ਉਚ-ਨੀਚ, ਗ਼ਰੀਬ-ਅਮੀਰ ਅਤੇ ਵੱਡੇ-ਛੋਟੇ ਦੀਆਂ ਵੰਡੀਆਂ ਅਗਿਆਨਤਾ ਕਾਰਨ ਹੀ ਪਾਈਆਂ ਹੋਈਆਂ ਹਨ। ਅਕਾਲ ਪੁਰਖ ਵਾਹਿਗੁਰੂ ਦੇ ਦਰ ਉੱਤੇ ਕੋਈ ਵੀ ਉੱਚਾ ਨੀਵਾਂ ਨਹੀਂ। ਸਮਰੱਥ ਪ੍ਰਭੂ ਦੇ ਘਰ ਵਿਚ ਕਿਸੇ ਦੀ ਜਾਤ ਨਹੀਂ ਦੇਖੀ ਜਾਂਦੀ, ਉਥੇ ਤਾਂ ਕੇਵਲ ਕਰਮ ਪ੍ਰਧਾਨ ਹੈ। ਸੰਸਾਰ ਵਿਚ ਵਿਚਰਦਿਆਂ ਤਾਂ ਕੋਈ ਅਖੌਤੀ ਅਛੂਤ ਜਾਤ ਦੇ ਜਾਣ ਆਉਣ ਉਪਰ ਪਾਬੰਦੀ ਲਾ ਸਕਦਾ ਹੈ, ਪਰ ਪ੍ਰਭੂ ਦੇ ਦਰ "ਬੇਗਮ ਪੁਰੇ" ਵਿਚ ਕਿਸੇ ਉਪਰ ਕੋਈ ਪਾਬੰਦੀ ਨਹੀਂ। ਗੁਰਮਤਿ ਅਨੁਸਾਰ ਪੁੱਗੇ ਹੋਏ ਜਗਿਆਸੂ ਜਦੋਂ ਵੀ ਚਾਹੁਣ, ਆਪਣੇ ਪਿਆਰੇ ਪਰਮ ਪਿਤਾ ਪ੍ਰਮਾਤਮਾ ਦਾ ਪਿਆਰ ਪ੍ਰਾਪਤ ਕਰ ਸਕਦੇ ਹਨ। ਉਸਦੇ ਘਰ ਵਿਚ ਕੋਈ ਤੌਖਲਾ, ਡਰ, ਭੈ, ਚਿੰਤਾ ਜਾਂ ਝੋਰਾ ਨਹੀਂ ਬਿਆਪਦਾ। ਉਥੇ ਕੋਈ ਦੁੱਖ ਤਕਲੀਫ਼ ਨਹੀਂ ਅਤੇ ਨਾ ਹੀ ਕਿਸੇ ਦੀ ਅਧੀਨਗੀ ਹੈ। ਉਹ ਅਜਿਹਾ ਅਗੰਮੀ ਦੇਸ਼ ਹੈ ਜਿਥੇ ਉਸਦੀ ਮਿਹਰ ਅਤੇ ਬਖ਼ਸ਼ਿਸ਼ ਹੀ ਪ੍ਰਾਪਤ ਹੁੰਦੀ ਹੈ। ਸ਼੍ਰੋਮਣੀ ਭਗਤ ਸੰਤ ਰਵਿਦਾਸ ਜੀ ਰਾਗ ਗਉੜੀ ਵਿਚ ਫ਼ੁਰਮਾਉਂਦੇ ਹਨ ਕਿ ਜਦੋਂ ਤੋਂ ਮੈਂ ਉਸ ਵਾਹਿਗੁਰੂ ਨਾਲ ਇਕਮਿਕ ਹੋ ਗਿਆ ਹਾਂ, ਉਸ ਸਮੇਂ ਤੋਂ ਹੀ ਮੈਂ ਉਸ ਦੇਸ਼ ਦਾ ਵਾਸੀ ਬਣ ਚੁੱਕਾ ਹਾਂ, ਜਿਥੇ ਕੋਈ ਈਰਖਾ ਜਾਂ ਦ੍ਵੈਖ ਨਹੀਂ। ਦੁਨੀਆਂ ਦੇ ਲੋਕ ਮੇਰੇ ਉਪਰ ਹੁਣ ਕੀ ਪਾਬੰਦੀਆਂ ਲਾਉਣਗੇ। ਆਪ ਜੀ ਦਾ ਫ਼ੁਰਮਾਨ ਹੈ –

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥ ੧ ॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥ ੧ ॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*

*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥ ੨ ॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥ ੩ ॥*

(ਅੰਗ ੩੪੫)

ਸਰਬ ਵਿਆਪਕ ਪ੍ਰਮਾਤਮਾ ਠੀਕ ਉਸੇ ਤਰ੍ਹਾਂ ਸਾਰੇ ਜੀਵਾਂ ਵਿਚ ਵਸਦਾ ਹੈ ਜਿਵੇਂ ਸਮੁੰਦਰ ਵਿਚ ਪਾਣੀ ਦੀਆਂ ਬੂੰਦਾਂ ਸਮਾਈਆਂ ਹੋਈਆਂ ਹਨ। ਬੂੰਦਾਂ ਤੋਂ ਬਿਨਾਂ ਸਮੁੰਦਰ ਦੀ ਕੋਈ ਹੋਂਦ ਨਹੀਂ। ਇਸੇ ਤਰ੍ਹਾਂ ਸਮੁੱਚੇ ਸੰਸਾਰ ਅਤੇ ਬ੍ਰਹਿਮੰਡ ਦੀ, ਅਕਾਸ਼ ਅਤੇ ਪਤਾਲ ਦੀ ਰਚਨਾ ਕਰਕੇ ਆਪ ਹੀ ਉਹ ਸੱਚਾ ਪ੍ਰਭੂ ਇਸ ਤਮਾਸ਼ੇ ਨੂੰ ਦੇਖ ਰਿਹਾ ਹੈ। ਉਹ ਆਪ ਹੀ ਇਸ ਅਸਲੀਅਤ ਨੂੰ ਸਮਝਦਾ ਹੈ। ਕੋਈ ਵਿਰਲਾ ਮਨੁੱਖ ਹੀ ਇਸ ਡੂੰਘੇ ਭੇਦ ਨੂੰ ਬੁਝ ਸਮਝ ਸਕਦਾ ਹੈ। ਉਸੇ ਸਮਰੱਥ ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਨਾਲ ਹੀ ਮਨੁੱਖ ਨੂੰ ਵਿਕਾਰਾਂ ਤੋਂ ਖਲਾਸੀ ਪ੍ਰਾਪਤ ਹੁੰਦੀ ਹੈ ਅਤੇ ਉੱਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ। ਅਸੀਂ ਵੇਖਦੇ ਹਾਂ ਦਿਨ ਦੇ ਚਾਨਣ ਵਿਚ ਰਾਤ ਦਾ ਹਨੇਰਾ ਲੀਨ ਹੋ ਜਾਂਦਾ ਹੈ। ਰਾਤ ਦੇ ਹਨੇਰੇ ਵਿਚ ਸੂਰਜ ਦੀ ਰੌਸ਼ਨੀ ਲੀਨ ਹੋ ਜਾਂਦੀ ਹੈ। ਇਹੀ ਹਾਲਤ ਗਰਮੀ ਦੀ ਅਤੇ ਠੰਢ ਦੀ ਹੈ। ਇਹ ਸਾਰੀ ਖੇਡ ਉਸ ਕੁਦਰਤ ਦੇ ਕਾਦਰ ਦੀ ਹੈ। ਉਹ ਸਮਰੱਥ ਪ੍ਰਭੂ ਕਿੰਨਾ ਵੱਡਾ ਹੈ ਅਤੇ ਕਿਹੋ ਜਿਹਾ ਹੈ, ਉਸ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ। ਉਹ ਬੇਅੰਤ ਵੀ ਹੈ ਅਤੇ ਅਕੱਥ ਵੀ ਹੈ। ਕਿੱਡੀ ਅਚਰਜ ਖੇਡ ਹੈ ਕਿ ਮਨੁੱਖ ਤੋਂ ਹੀ ਇਸਤਰੀਆਂ ਸੰਸਾਰ ਵਿਚ ਜਨਮ ਲੈਂਦੀਆਂ ਹਨ। ਇਸਤਰੀਆਂ ਤੋਂ ਹੀ ਮਨੁੱਖ ਪੈਦਾ ਹੁੰਦੇ ਹਨ। ਉਸਦੀ ਇਹ ਖੇਡ ਬਿਆਨ ਕਰਨੀ ਵੀ ਔਖੀ ਹੈ। ਪਰ ਜਿਹੜਾ ਪ੍ਰਾਣੀ ਗੁਰੂ ਦੇ ਦੱਸੇ ਮਾਰਗ ਉਪਰ ਚਲਦਾ ਹੈ, ਉਸਦੀ ਸੁਰਤਿ ਪ੍ਰਭੂ ਚਰਨਾਂ ਵਿਚ ਜੁੜ ਜਾਂਦੀ ਹੈ। ਪ੍ਰਭੂ ਦੀ ਵਡਿਆਈ ਅਤੇ ਸਿਫਤ-ਸਾਲਾਹ ਕਰਨ ਨਾਲ ਉਸਦੀ ਜਾਣ-ਪਛਾਣ ਹੋ ਜਾਂਦੀ ਹੈ। ਅਜਿਹੀਆਂ ਜੁੜੀਆਂ ਹੋਈਆਂ ਹਸਤੀਆਂ ਦੇ ਮਨ ਵਿਚ ਅਕਾਲ ਪੁਰਖ ਵਾਹਿਗੁਰੂ ਦੀ ਜੋਤ ਪ੍ਰਗਟ ਹੋ ਜਾਂਦੀ ਹੈ। ਉਹਨਾਂ ਦਾ ਮਨ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ਰਾਮਕਲੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਪ੍ਰਥਾਇ ਸ਼ਬਦ ਹੈ -

*ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥*
*ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥ ੧ ॥*
*ਐਸਾ ਗਿਆਨੁ ਬੀਚਾਰੈ ਕੋਈ॥ ਤਿਸ ਤੇ ਮੁਕਤਿ ਪਰਮ ਗਤਿ ਹੋਈ॥ ੧ ॥ ਰਹਾਉ॥*
*ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥*
*ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥ ੨ ॥*
*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*
*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥ ੩ ॥*

*ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥*
*ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥ ੪॥*

(ਅੰਗ ੮੭੮)

ਗੁਰੂ ਦਾ ਸ਼ਬਦ ਹੀ ਹੈ ਜਿਸਦੀ ਬਰਕਤ ਨਾਲ ਜੀਵਨ ਅਤੇ ਮੌਤ ਦਾ ਭੇਦ ਖੁਲ੍ਹਦਾ ਹੈ। ਜਿਸ ਮੌਤ ਤੋਂ ਸੰਸਾਰ ਡਰਿਆ ਫਿਰਦਾ ਹੈ, ਅਸਲ ਵਿਚ ਜਦੋਂ ਆਪਾ ਭਾਵ ਮਿਟ ਜਾਂਦਾ ਹੈ, ਉਸ ਸਮੇਂ ਜਨਮ ਮਰਨ ਦਾ ਗੇੜ ਖ਼ਤਮ ਹੋ ਜਾਂਦਾ ਹੈ। ਉਹੀ ਲੋਕ ਜੰਮਦੇ ਅਤੇ ਮਰਦੇ ਹਨ ਜਿਹਨਾਂ ਨੂੰ ਸਮਰੱਥ ਵਾਹਿਗੁਰੂ ਦੀ ਪਛਾਣ ਨਹੀਂ ਹੋਈ। ਹਰ ਇਕ ਮਨੁੱਖ ਮੌਤ ਤੋਂ ਘਬਰਾ ਰਿਹਾ ਹੈ, ਪਰ ਜੋ ਮਨੁੱਖ ਅਡੋਲਤਾ ਵਿਚ ਰਹਿ ਕੇ ਦੁਨੀਆਂ ਦੀਆਂ ਖ਼ਾਹਸ਼ਾਂ ਤੋਂ ਬੇਪਰਵਾਹ ਹੋ ਜਾਂਦਾ ਹੈ, ਉਹ ਅਮਰ ਹੋ ਜਾਂਦਾ ਹੈ। ਮੌਤ ਉਸਨੂੰ ਡਰਾ ਨਹੀਂ ਸਕਦੀ, ਸਗੋਂ ਉਸਦੀ ਕ੍ਰਿਪਾ ਨਾਲ ਹਿਰਦੇ ਘਰ ਵਿਚ ਟਿਕਾਉ ਵਾਲੀ ਅਵਸਥਾ ਪੈਦਾ ਹੋ ਜਾਂਦੀ ਹੈ। ਪ੍ਰਭੂ ਨਾਲ ਇਕ-ਮਿਕਤਾ ਹੋ ਜਾਂਦੀ ਹੈ। ਰਾਗ ਗਉੜੀ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਇਸ ਪ੍ਰਥਾਇ ਫ਼ੁਰਮਾ ਰਹੇ ਹਨ—

*ਜਿਹ ਮਰਨੈ ਸਭੁ ਜਗਤੁ ਤਰਾਸਿਆ॥*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥ ੧ ॥*
*ਅਬ ਕੈਸੇ ਮਰਉ ਮਰਨਿ ਮਨੁ ਮਾਨਿਆ॥*
*ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥ ੧ ॥ ਰਹਾਉ॥*
*ਮਰਨੋ ਮਰਨੁ ਕਹੈ ਸਭੁ ਕੋਈ॥*
*ਸਹਜੇ ਮਰੈ ਅਮਰੁ ਹੋਇ ਸੋਈ ॥ ੨ ॥*
*ਕਹੁ ਕਬੀਰ ਮਨਿ ਭਇਆ ਅਨੰਦਾ॥*
*ਗਇਆ ਭਰਮੁ ਰਹਿਆ ਪਰਮਾਨੰਦਾ॥ ੩ ॥*

(ਅੰਗ ੩੨੭)

ਜਦੋਂ ਕਦੇ ਅਕਾਲਪੁਰਖ ਵਾਹਿਗੁਰੂ ਦੀ ਕ੍ਰਿਪਾ ਨਾਲ ਇਹ ਜੀਵ ਸਤਸੰਗਿ ਵਿਚ ਪਹੁੰਚਦਾ ਹੈ, ਉਥੋਂ ਇਹ ਵਾਪਸ ਨਹੀਂ ਮੁੜ ਸਕਦਾ। ਇਉਂ ਇਸ ਦੇ ਹਿਰਦੇ ਘਰ ਵਿਚ ਵਾਹਿਗੁਰੂ ਦੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਤਨ ਮਨ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ। ਜਿਵੇਂ ਪਾਣੀ ਵਿਚ ਪਾਣੀ ਸਮਾ ਜਾਂਦਾ ਹੈ, ਤਿਵੇਂ ਸਤਿਸੰਗ ਵਿਚ ਟਿਕੇ ਹੋਏ ਜਗਿਆਸੂ ਦੀ ਆਤਮਾ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ। ਇਸ ਇਕਮਿਕਤਾ ਵਾਲੀ ਅਵਸਥਾ ਵਿਚ ਉਸਦੀ ਆਵਾਜਾਈ ਭਾਵ ਆਵਾਗਉਣ ਮੁੱਕ ਜਾਂਦਾ ਹੈ। ਉਹ ਸਮਰੱਥ ਪ੍ਰਭੂ ਦੇ ਸਦਕੇ ਜਾਂਦਾ ਹੈ, ਜਿਸਨੇ ਇਹ ਅਭੇਦਤਾ ਵਾਲੀ ਅਵਸਥਾ ਬਖ਼ਸ਼ਿਸ਼ ਕੀਤੀ ਹੁੰਦੀ ਹੈ।

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਡੂੰਘੇ ਭੇਦ ਨੂੰ ਆਪਣੀ ਸ਼ਾਹਕਾਰ ਰਚਨਾ ਸੁਖਮਨੀ ਸਾਹਿਬ ਦੀ ੧੧ਵੀਂ ਅਸ਼ਟਪਦੀ ਦੇ ਆਖ਼ਰੀ ਪਦੇ ਵਿਚ ਪ੍ਰਗਟਾ ਰਹੇ ਹਨ-

*ਕਬਹੂ ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ ਬਹੁਰਿ ਨ ਆਵੈ॥*
*ਅੰਤਰਿ ਹੋਇ ਗਿਆਨ ਪਰਗਾਸੁ॥ ਉਸੁ ਅਸਥਾਨ ਕਾ ਨਹੀ ਬਿਨਾਸੁ॥*
*ਮਨ ਤਨ ਨਾਮਿ ਰਤੇ ਇਕ ਰੰਗਿ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥*
*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥*

(ਅੰਗ ੨੭੮)

ਜਿਸ ਪ੍ਰਾਣੀ ਨੂੰ ਸੱਚੇ ਸਤਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹ ਗੁਰ-ਸ਼ਬਦ ਵਿਚ ਜੁੜਕੇ ਸਦਾ-ਥਿਰ ਪ੍ਰਭੂ ਦੇ ਨਾਮ ਸਿਮਰਨ ਦੀ ਘਾਲ ਕਮਾਈ ਕਰਦਾ ਹੈ। ਉਹ ਬਾਹਰੀ ਭਟਕਣ ਛੱਡਕੇ ਆਤਮਿਕ ਤੌਰ ਤੇ ਟਿਕਾਉ ਦੀ ਅਵਸਥਾ ਦਾ ਸਫ਼ਰ ਕਰਦਾ ਹੈ। ਜਿਥੇ ਉਸਨੂੰ ਉੱਚਾ ਆਤਮਿਕ ਜੀਵਨ ਮਿਲਦਾ ਹੈ, ਉਥੇ ਉਸਨੂੰ ਪ੍ਰਮਾਤਮਾ ਦੇ ਦਰ ਤੋਂ ਵੀ ਸਤਿਕਾਰ ਮਿਲਦਾ ਹੈ। ਪ੍ਰਭਾਤੀ ਰਾਗ ਵਿਚ ਸਰਬ ਸਾਂਝੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥*
*ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥*

(ਅੰਗ ੧੩੪੨)

ਇਸ ਸਾਰੀ ਵਿਚਾਰ ਦਾ ਤਾਤਪਰਜ ਇਹੋ ਹੈ ਕਿ ਜਿਹੜੇ ਪ੍ਰਭੂ ਪਿਆਰੇ ਮਾਲਕ ਦੀ ਖ਼ੁਸ਼ੀ ਪ੍ਰਾਪਤ ਕਰ ਲੈਂਦੇ ਹਨ, ਫਿਰ ਉਹਨਾਂ ਦਾ ਅਤੇ ਪ੍ਰਮਾਤਮਾ ਦਾ ਕੋਈ ਫ਼ਰਕ ਨਹੀਂ ਰਹਿੰਦਾ, ਜਿਵੇਂ ਸੋਨੇ ਅਤੇ ਸੋਨੇ ਦੇ ਗਹਿਣਿਆਂ ਵਿਚ, ਪਾਣੀ ਅਤੇ ਪਾਣੀ ਦੀਆਂ ਲਹਿਰਾਂ ਵਿਚ ਕੋਈ ਭੇਦ ਨਹੀਂ ਹੁੰਦਾ। ਹੁਣ ਤੇਰ ਮੇਰ ਮੁੱਕ ਜਾਂਦਾ ਹੈ। ਜੇ ਅਸੀਂ ਬੇਅੰਤ ਅਤੇ ਅਨੰਤ ਪ੍ਰਭੂ ਨੂੰ ਪਿਆਰ ਕਰਦੇ ਹਾਂ, ਅਤੇ ਨਾ ਚਾਹੁੰਦੇ ਹੋਏ ਵੀ ਕੋਈ ਪਾਪ ਕਰਦੇ ਹਾਂ ਤਾਂ ਪ੍ਰਭੂ ਦਾ ਅੰਮ੍ਰਿਤ ਨਾਮ ਜੋ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ ਤਾਂ ਫਿਰ ਉਹ ਪ੍ਰਭੂ ਪਤਿਤ-ਪਾਵਨ ਨਹੀਂ ਸੀ ਹੋਣਾ। ਉਹ ਸਾਡਾ ਮਾਲਕ ਹੈ, ਅਸੀਂ ਉਸਦੇ ਦਾਸ ਹਾਂ। ਦਾਸ ਹਮੇਸ਼ਾ ਆਪਣੇ ਮਾਲਕ ਦੀ ਵਡਿਆਈ ਕਰਦਾ ਹੈ। ਮਾਲਕ ਵੀ ਆਪਣੇ ਦਾਸ ਦੀ ਉਸਤਤਿ ਹੀ ਕਰਦਾ ਹੈ। ਹੇ ਅਕਾਲਪੁਰਖ ਵਾਹਿਗੁਰੂ! ਸਾਡੇ ਅਲਪ ਬੁੱਧੀ ਵਾਲੇ ਜੀਵਾਂ 'ਤੇ ਮਿਹਰ ਕਰੋ ਤਾਂ ਜੋ ਹਮੇਸ਼ਾ ਤੁਹਾਡੇ ਹੀ ਗੁਣ ਗਾਉਂਦੇ ਰਹੀਏ। ਇਸ ਪ੍ਰਥਾਇ ਸਿਰੀ ਰਾਗ ਵਿਚ ਸ਼੍ਰੋਮਣੀ ਭਗਤ ਰਵਿਦਾਸ ਜੀ ਦਾ ਪਾਵਨ ਸ਼ਬਦ ਹੈ -

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥ ੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ੧॥ ਰਹਾਉ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥ ੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥
ਰਵਿਦਾਸ ਸਮ ਦਲ ਸਮਝਾਵੈ ਕੋਊ॥ ੩॥

(ਅੰਗ ੯੩)



 

# ਜੀਵਉ ਨਾਮ ਸੁਨੀ

ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਨਾਮ ਨੂੰ ਜੀਵਨ ਦਾ ਆਧਾਰ ਬਣਾਇਆ ਹੈ ਉਹ ਹਮੇਸ਼ਾ ਸਿਮਰਨ ਵਿਚ ਹੀ ਆਤਮਕ ਆਨੰਦ ਮਾਣਦੇ ਹਨ। ਹਰੀ ਜਸ ਕਰਨ ਨਾਲ ਕਿਸਮਤ ਚਮਕਦੀ ਹੈ। ਪ੍ਰਭੂ ਦਾ ਸਿਮਰਨ ਕਰਨ ਵਾਲੇ ਮਨੁੱਖ ਦਾ ਅਕਾਲ ਪੁਰਖ ਉਪਰ ਪੂਰਾ ਵਿਸ਼ਵਾਸ ਹੁੰਦਾ ਹੈ। ਪ੍ਰਭੂ ਦਾ ਨਾਮ ਪ੍ਰਭੂ-ਭਗਤ ਦੇ ਹਿਰਦੇ ਵਿਚ ਆਤਮਕ ਜੀਵਨ ਲਈ ਤੜਪ ਪੈਦਾ ਕਰ ਦਿੰਦਾ ਹੈ। ਜਦੋਂ ਸਤਿਗੁਰੂ ਪ੍ਰਭੂ-ਨਾਮ ਦਾ ਸਿਮਰਨ ਕਰਨ ਵਾਲੇ ਉਪਰ ਪ੍ਰਸੰਨ ਹੁੰਦੇ ਹਨ, ਉਦੋਂ ਪ੍ਰਭੂ-ਭਗਤ ਦੀ ਆਸ ਪੂਰੀ ਹੋ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ ਹਿਰਦੇ ਦੀ ਕਸਕ ਦੂਰ ਹੋ ਜਾਂਦੀ ਹੈ। ਮਨ ਨੂੰ ਢਾਰਸ ਤੇ ਸਹਾਰਾ ਮਿਲਦਾ ਹੈ। ਹੁਣ ਅਜਿਹਾ ਜਗਿਆਸੂ ਆਪਣੇ ਹਿਰਦੇ ਅੰਦਰ ਪੈਦਾ ਹੋਈ ਆਤਮਿਕ-ਅਨੰਦ ਦੀ ਰੌਂਅ ਨਾਲ ਮਸਤ ਹੋ ਜਾਂਦਾ ਹੈ। ਫਿਰ ਪ੍ਰਭੂ ਪ੍ਰੀਤਮ ਦੇ ਮਿਲਾਪ ਲਈ ਚਾਅ ਤੇ ਉਮਾਹ ਪੈਦਾ ਹੁੰਦਾ ਹੈ। ਇਹ ਚਾਉ ਇੰਨਾ ਤੀਬਰ ਹੁੰਦਾ ਹੈ ਕਿ ਹੁਣ ਪ੍ਰਭੂ ਪਿਆਰਾ ਇਕ ਖਿਨ ਵੀ ਪ੍ਰਭੂ-ਮਿਲਾਪ ਤੋਂ ਬਿਨਾਂ ਰਹਿ ਨਹੀਂ ਸਕਦਾ। ਇੰਜ ਲੱਗਦਾ ਹੈ ਜਿਵੇਂ ਅੰਨ੍ਹੇ ਮਨੁੱਖ ਨੂੰ ਡੰਗੋਰੀ ਮਿਲ ਜਾਵੇ, ਨਿਰਧਨ ਨੂੰ ਧਨ-ਦੌਲਤ ਦੀ ਪ੍ਰਾਪਤੀ ਹੋ ਜਾਵੇ। ਉਸਦਾ ਸਿਮਰਨ ਕਰਨ ਵਾਲੇ ਅਨੇਕਾਂ ਰਿਸ਼ੀ ਮੁਨੀ ਤੇ ਤਪੱਸਵੀ ਪ੍ਰਭੂ-ਭਗਤ ਇਸ ਨਾਮ-ਧਨ ਦੀ ਪ੍ਰਾਪਤੀ ਨਾਲ ਸੰਸਾਰ-ਸਮੁੰਦਰ ਤੋਂ ਪਾਰ ਲੰਘ ਚੁੱਕੇ ਹਨ। ਵਿਚਾਰ ਅਧੀਨ ਤੁੱਕ ਰਾਗ ਬਿਲਾਵਲ ਵਿਚੋਂ ਲਈ ਗਈ ਹੈ। ਇਹ ਪਾਵਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ-ਅੰਗ ੮੨੯-੩੦ ਉੱਤੇ ਸੁਭਾਇਮਾਨ ਹੈ। ਪੂਰੇ ਸ਼ਬਦ ਦੀ ਇਹ ਪਹਿਲੀ ਪੰਗਤੀ ਹੈ। ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਫ਼ੁਰਮਾਨ ਹੈ -

*ਜੀਵਉ ਨਾਮੁ ਸੁਨੀ॥*
*ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ॥ ੧॥ ਰਹਾਉ॥*
*ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ॥*
*ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ॥ ੧॥*
*ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥*
*ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ॥ ੨॥* (ਅੰਗ ੮੨੯-੩੦)

ਪ੍ਰਭੂ ਦਾ ਨਾਮ ਅਜਿਹਾ ਜੀਵਨ ਅਧਾਰ ਹੈ, ਜੋ ਸਾਡੇ ਸਾਰੇ ਦੁੱਖਾਂ ਨੂੰ ਦੂਰ ਕਰਨ ਲਈ ਸਮਰੱਥ ਹੈ। ਪ੍ਰਭੂ ਦਾ ਅੰਮ੍ਰਿਤ-ਨਾਮ ਪ੍ਰਾਪਤ ਕਰਨ ਲਈ ਅਕਾਲ ਪੁਰਖ ਵਾਹਿਗੁਰੂ ਦੀ ਸ਼ਰਨ ਵਿਚ ਆਉਣਾ ਪੈਂਦਾ ਹੈ। ਮਨੁੱਖ ਪ੍ਰਭੂ ਦੇ ਸਨਮੁੱਖ ਰਹਿਕੇ ਹੀ ਸੰਸਾਰ ਸਮੁੰਦਰ ਤੋਂ ਪਾਰ ਹੋ ਸਕਦਾ ਹੈ। ਪੂਰੇ ਗੁਰੂ ਤੋਂ ਬੇਮੁੱਖ ਮਨੁੱਖ ਨੂੰ ਪ੍ਰਭੂ ਦਰ ਤੋਂ ਧੱਕੇ ਹੀ ਮਿਲਦੇ ਹਨ। ਜਿਹੜੇ ਜਗਿਆਸੂ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰਦੇ ਹਨ, ਉਹੋ ਹੀ ਉਸਦੀ ਹਜ਼ੂਰੀ ਵਿਚ ਪ੍ਰਵਾਨ ਚੜ੍ਹਦੇ ਹਨ। ਅਜਿਹੇ ਗੁਰਸਿੱਖਾਂ ਦੇ ਬਲਿਹਾਰ ਜਾਂਦੇ ਹਾਂ ਜਿਹਨਾਂ ਨੇ ਇਸ ਪ੍ਰਭੂ ਨਾਮ ਦੇ ਮਾਰਗ ਨੂੰ ਆਪਣੇ ਜੀਵਨ ਦਾ ਉਦੇਸ਼ ਜਾਣ ਲਿਆ ਹੈ। ਤਿਲੰਗ ਰਾਗ ਵਿਚ ਚੌਥੇ ਨਾਨਕ ਧੰਨ ਗੁਰੂ ਰਾਮਦਾਸ ਜੀ ਸਾਡੀ ਅਗਵਾਈ ਕਰ ਰਹੇ ਹਨ -

*ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥*
*ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ॥ ੪॥*
*ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ॥*
*ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ॥ ੫॥*

(ਅੰਗ ੭੨੫)

ਆਪਣੇ ਭਗਤ ਜਨਾਂ ਨੂੰ ਉਹ ਸਮਰੱਥ ਵਾਹਿਗੁਰੂ ਭਗਤੀ ਦਾ ਖ਼ਜ਼ਾਨਾ ਸੌਂਪ ਦਿੰਦਾ ਹੈ। ਇਹ ਅਜਿਹਾ ਧਨ ਹੈ, ਜੋ ਸਦਾ ਕਾਇਮ ਰਹਿੰਦਾ ਹੈ। ਹਰੀ ਨਾਮ ਧਨ ਕਦੇ ਮੁੱਕਣ ਵਾਲਾ ਨਹੀਂ। ਇਸ ਧਨ ਦਾ ਮੁੱਲ ਵੀ ਕੋਈ ਨਹੀਂ ਅੰਕ ਸਕਦਾ। ਕੋਈ ਮਨੁੱਖ ਵਾਹਿਗੁਰੂ ਦੇ ਨਾਮ ਧਨ ਨੂੰ ਦੁਨਿਆਵੀ ਪਦਾਰਥਾਂ ਵਾਲਾ ਖ਼ਰੀਦ ਵੀ ਨਹੀਂ ਸਕਦਾ। ਇਹ ਧਨ ਅਜਿਹੀ ਵਡ-ਮੁੱਲੀ ਦੌਲਤ ਹੈ ਜਿਸ ਨਾਲ ਲੋਕ ਅਤੇ ਪ੍ਰਲੋਕ ਦੋਹਾਂ ਜਹਾਨਾਂ ਵਿਚ ਸਦੀਵੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਸੇਵਾ ਦੇ ਪੁੰਜ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਰਾਗ ਸੋਰਠਿ ਵਿਚ ਇਸ ਪ੍ਰਥਾਇ ਹੁਕਮ ਕਰ ਰਹੇ ਹਨ -

*ਭਗਤਿ ਖ਼ਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ॥*
*ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥*
*ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ॥*

(ਅੰਗ ੬੦੦)

ਨਾਮ ਧਨ ਅਜਿਹਾ ਬਹੁ-ਮੁੱਲਾ ਧਨ ਹੈ, ਜਿਸਨੂੰ ਅੱਗ ਸਾੜ ਨਹੀਂ ਸਕਦੀ, ਇਸ ਧਨ ਨੂੰ ਚੋਰ ਚੁਰਾ ਨਹੀਂ ਸਕਦਾ। ਪਾਣੀ ਡੋਬ ਨਹੀਂ ਸਕਦਾ ਸਗੋਂ ਇਹ ਧਨ ਵਧਦਾ ਹੀ ਜਾਂਦਾ ਹੈ। ਇਸ ਬਹੁ-ਮੁੱਲੇ ਧਨ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਧਨ ਪਰਮ-ਪਿਤਾ ਵਾਹਿਗੁਰੂ ਨਾਲ ਮਿਲਾਪ ਕਰਵਾ ਦਿੰਦਾ ਹੈ। ਰਾਗ ਮਾਰੂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਪ੍ਰੇਰਨਾ ਦੇ ਰਹੇ ਹਨ। ਫ਼ੁਰਮਾਨ ਹੈ -

*ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ॥*
*ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ॥ ੨॥*
*ਇਸੁ ਧਨ ਕੀ ਦੇਖਹੁ ਵਡਿਆਈ॥*
*ਸਹਜੇ ਮਾਤੇ ਅਨਦਿਨੁ ਜਾਈ॥ ੩॥*
*ਇਕ ਬਾਤ ਅਨੂਪ ਸੁਨਹੁ ਨਰ ਭਾਈ॥*
*ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥ ੪॥*

(ਅੰਗ ੯੯੧)

ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ ਨਾਮ ਜਿਥੇ ਅੱਖਾਂ ਤੋਂ ਹੀਣੇ ਮਨੁੱਖ ਲਈ ਡੰਗੋਰੀ ਦੇ ਸਮਾਨ ਹੈ, ਉਥੇ ਇਹੋ ਨਾਮ ਪ੍ਰਭੂ ਭਗਤਾਂ ਦਾ ਗ਼ਰੀਬੀ ਵਿਚ ਵੀ ਸਹਾਰਾ ਹੈ, ਨਿਆਸਰਿਆਂ ਲਈ ਆਸਰਾ ਹੈ। ਰਾਗ ਤਿਲੰਗ ਵਿਚ ਭਗਤ ਨਾਮ ਦੇਵ ਜੀ ਦਾ ਫ਼ੁਰਮਾਨ ਹੈ-

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥*

(ਅੰਗ ੭੨੭)

ਸੰਸਾਰ ਦੇ ਸਾਰੇ ਜੀਵਾਂ ਵਿਚ ਹਰੀ ਪ੍ਰਭੂ ਦਾ ਨਿਵਾਸ ਹੈ। ਹਰੇਕ ਸਰੀਰ ਵਿਚ ਵਾਹਿਗੁਰੂ ਦੀ ਜੋਤਿ ਦਾ ਚਾਨਣ ਹੈ। ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰਨ ਵਾਲੇ ਜੀਵ ਨਰਕ ਵਿਚ ਨਹੀਂ ਪੈਂਦੇ। ਜਿਹਨਾਂ ਜਗਿਆਸੂਆਂ ਨੇ ਹਰੀ ਨਾਮ ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਵਸਾ ਲਿਆ ਹੈ, ਅਜਿਹੇ ਪ੍ਰਭੂ-ਪਿਆਰਿਆਂ ਤੋਂ ਜਮਰਾਜ ਵੀ ਦੂਰ ਚਲਾ ਜਾਂਦਾ ਹੈ। ਵਾਹਿਗੁਰੂ ਦਾ ਅੰਮ੍ਰਿਤ-ਨਾਮ ਮੋਹ-ਮਾਇਆ ਰੂਪੀ ਡੈਣ ਦੇ ਦੰਦ ਭੰਨ ਦਿੰਦਾ ਹੈ। ਰਾਗ ਗੋਂਡ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥*
*ਨਾਰਾਇਣ ਕਹਤੇ ਨਰਕਿ ਨ ਜਾਹਿ॥ ਨਾਰਾਇਣ ਸੇਵਿ ਸਗਲ ਫਲ ਪਾਹਿ॥ ੧ ॥*
*ਨਾਰਾਇਣ ਮਨ ਮਾਹਿ ਅਧਾਰ॥ ਨਾਰਾਇਣ ਬੋਹਿਥ ਸੰਸਾਰ॥*
*ਨਾਰਾਇਣ ਕਹਤ ਜਮੁ ਭਾਗਿ ਪਲਾਇਣ॥ ਨਾਰਾਇਣ ਦੰਤ ਭਾਨੇ ਡਾਇਣ॥ ੨ ॥*

(ਅੰਗ ੮੬੮)

ਸੱਚੇ ਪ੍ਰਭੂ ਦਾ ਅੰਮ੍ਰਿਤ ਰੂਪੀ ਨਾਮ, ਨਾਮ ਰੂਪੀ ਨਿਰਮਲ ਜਲ ਸਰੀਰਕ ਮੋਹ ਨੂੰ ਮਿਟਾਉਣ ਦਾ ਇਕੋ ਇਕ ਸਭ ਤੋਂ ਉੱਤਮ ਇਲਾਜ ਹੈ। ਪ੍ਰਭੂ-ਭਗਤ ਸਤਿਗੁਰੂ ਦੀ ਕ੍ਰਿਪਾ ਨਾਲ ਸਰੀਰਕ ਮੋਹ ਤੋਂ ਛੁਟਕਾਰਾ ਪਾਉਣ ਲਈ ਇਸੇ ਮਾਰਗ ਦੇ ਪਾਂਧੀ ਬਣ ਜਾਂਦੇ ਹਨ। ਇਹੋ ਨਾਮ ਭਗਤਾਂ ਦੇ ਜੀਵਨ ਦਾ ਅਧਾਰ ਅਖਵਾਉਂਦਾ ਹੈ। ਰਾਗ ਸੋਰਠਿ ਵਿਚ ਭਗਤ

ਭੀਖਨ ਜੀ ਦਾ ਫ਼ੁਰਮਾਨ ਹੈ -

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹ ਅਉਖਧੁ ਜਗਿ ਸਾਰਾ॥*
*ਗੁਰ ਪ੍ਰਸਾਦਿ ਕਹੈ ਜਨ ਭੀਖਨੁ ਪਾਵਉ ਮੋਖ ਦੁਆਰਾ॥*

(ਅੰਗ ੬੫੯)

ਕ੍ਰਿਪਾ ਦੇ ਖ਼ਜ਼ਾਨੇ ਸਮਰੱਥ ਪ੍ਰਭੂ ਦਾ ਨਾਮ ਜਗਤ ਵਿਚ ਅਜਿਹੀ ਕੀਮਤੀ ਤੇ ਬਹੁ-ਮੁੱਲੀ ਵਸਤੂ ਹੈ, ਜਿਹੜਾ ਵੀ ਆਤਮਿਕ-ਖੋਜੀ ਜਗਿਆਸੂ ਪ੍ਰਭੂ-ਨਾਮ ਨੂੰ ਸਿਮਰਦਾ ਹੈ ਉਹ ਅਜਿਹੀ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਸੰਸਾਰ ਦਾ ਹੋਰ ਕੋਈ ਕਰਮ ਉਸ ਵਾਹਿਗੁਰੂ ਦੇ ਨਾਮ ਦੇ ਤੁੱਲ ਨਹੀਂ। ਸਾਰੇ ਪਵਿੱਤਰ ਧਾਰਮਿਕ ਗ੍ਰੰਥ ਵੀ ਨਾਮ ਦੀ ਮਹਿਮਾ ਗਾਇਨ ਕਰਦੇ ਹਨ। ਰਾਗ ਸੋਰਠਿ ਵਿਚ ਹੀ ਹਿੰਦ ਦੀ ਚਾਦਰ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦਾ ਹੁਕਮ ਹੈ -

*ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥*
*ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ॥*

(ਅੰਗ ੬੩੨)

ਪ੍ਰਭੂ ਨਾਮ ਦੇ ਸਿਮਰਨ ਦਾ ਉੱਤਮ ਕਰਮ ਕੇਵਲ ਸਮਰੱਥ ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਪੂਰਾ ਹੋ ਸਕਦਾ ਹੈ। ਸੰਸਾਰ ਰੂਪੀ ਦੁੱਖਾਂ ਦੇ ਇਸ ਡਰਾਉਣੇ ਜੰਗਲ ਵਿਚੋਂ ਪਾਰ ਲੰਘਣ ਲਈ ਪ੍ਰਭੂ-ਨਾਮ ਹੀ ਇਕ ਅਜਿਹਾ ਜੀਵਨ ਸਾਥੀ ਤੇ ਸਹਾਰਾ ਹੈ, ਜੋ ਭੈ-ਮੁਕਤ ਤੇ ਦੁੱਖਾਂ ਦਾ ਵਿਨਾਸ਼ ਕਰਨ ਵਾਲਾ ਹੈ। ਵਾਰ ਗੂਜਰੀ ਵਿਚ ਬਾਣੀ ਦੇ ਬੋਹਿਥ ਸ਼ਾਂਤੀ ਦੇ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ॥*
*ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ॥*

(ਅੰਗ ੫੧੯)

ਜਿਹਨਾਂ ਵਡਭਾਗੀਆਂ ਅੰਦਰ ਸੱਚੇ ਪ੍ਰਭੂ ਦਾ ਨਾਮ ਵਸਦਾ ਹੈ, ਉਹਨਾਂ ਪ੍ਰਭੂ-ਭਗਤਾਂ ਦਾ ਨਾਮ ਅੰਮ੍ਰਿਤ ਦੀ ਬਰਕਤ ਨਾਲ ਕਮਲ-ਰੂਪੀ ਹਿਰਦਾ ਖਿੜ ਉਠਦਾ ਹੈ। ਅਜਿਹੇ ਪ੍ਰਭੂ-ਭਗਤਾਂ ਵਿਚੋਂ ਜਨਮ-ਮਰਨ ਦੇ ਗੇੜ ਦਾ ਭੈਅ ਵੀ ਖ਼ਤਮ ਹੋ ਜਾਂਦਾ ਹੈ। ਰਾਗ ਆਸਾ ਵਿਚ ਸਰਬ ਸਾਂਝੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ -

*ਅੰਤਰਿ ਨਾਮੁ ਕਮਲੁ ਪਰਗਾਸਾ॥*
*ਤਿਨੑ ਕਉ ਨਾਹੀ ਜਮ ਕੀ ਤ੍ਰਾਸਾ॥*

(ਅੰਗ ੪੧੨)

ਅਕਾਲ ਪੁਰਖ ਵਾਹਿਗੁਰੂ ਸਾਡੀ ਦ੍ਰਿਸ਼ਟੀ ਤੋਂ ਪਰੇ ਹੈ। ਉਹ ਸੱਚਾ ਪ੍ਰਭੂ ਸਾਡੀਆਂ ਇੰਦਰੀਆਂ ਦੀ ਪਹੁੰਚ ਤੋਂ ਵੀ ਪਰੇ ਹੈ। ਉਹ ਸਮਰੱਥ ਪ੍ਰਭੂ ਸਰਬ-ਵਿਆਪਕ ਹੈ। ਉਹ ਕਦੇ ਵੀ ਨਾਸ਼ ਨਹੀਂ ਹੁੰਦਾ। ਉਹ ਸਿਰਜਨਹਾਰ ਹੈ। ਉਸ ਵਾਹਿਗੁਰੂ ਦਾ ਨਾਮ ਸਾਡਾ ਰਾਖਾ ਹੈ। ਅਸੀਂ ਉਸੇ ਹਰੀ ਨਾਮ ਨੂੰ ਸਿਮਰਦੇ ਹਾਂ; ਉਸੇ ਨਾਮ ਨੂੰ ਪੂਜਦੇ ਹਾਂ। ਹਰੀ ਨਾਮ ਨਾਲ ਹੀ ਸਾਡਾ ਮਨ ਰਤਾ ਹੋਇਆ ਹੈ। ਪ੍ਰਭੂ ਨਾਮ ਜਿੱਡਾ ਹੋਰ ਕੋਈ ਦੁਨਿਆਵੀ ਪਦਾਰਥ ਨਹੀਂ। ਆਖ਼ਰ ਸਮੇਂ ਵੀ ਨਾਮ ਹੀ ਸਾਡੀ ਸਹਾਇਤਾ ਕਰਦਾ ਹੈ। ਉਹ ਪਰਉਪਕਾਰੀ ਸਤਿਗੁਰੂ ਸਾਡਾ ਮਾਂ-ਪਿਉ ਵੀ ਹੈ। ਜਿਸਨੇ ਸਾਨੂੰ ਨਾਮ ਧਨ ਦੀ ਬਖ਼ਸ਼ਿਸ਼ ਕੀਤੀ ਹੈ, ਸਾਨੂੰ ਦੁਨਿਆਵੀ ਜੀਵਾਂ ਨੂੰ ਸਦਾ ਉਸਦੇ ਬਲਹਾਰੇ ਜਾਂਦਿਆਂ ਉਸਨੂੰ ਨਮਸਕਾਰ ਹੀ ਕਰਨੀ ਚਾਹੀਦੀ ਹੈ। ਵਾਰ ਵਡਹੰਸ ਦੀ ੧੯ਵੀਂ ਪਉੜੀ ਵਿਚ ਸੇਵਾ ਦੇ ਪੁੰਜ ਚੌਥੇ ਸਤਿਗੁਰੂ ਧੰਨ ਗੁਰੂ ਰਾਮਦਾਸ ਜੀ ਦਾ ਹੁਕਮ ਹੈ :

*ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥*
*ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ॥*
*ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ॥*
*ਹਰਿ ਨਾਮੁ ਦੀਆ ਗੁਰ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥*
*ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥*

(ਅੰਗ ੫੯੨)

ਨਾਮੀ ਮਨੁੱਖ ਨੂੰ ਨਾਮ ਇਸ ਤਰ੍ਹਾਂ ਬਹੁੜਦਾ ਹੈ ਜਿਵੇਂ ਡੁੱਬਦੇ ਇਨਸਾਨ ਨੂੰ ਆਸਰੇ ਲਈ ਬੇੜੀ ਮਿਲ ਜਾਵੇ ਜਾਂ ਬੁਝਦੇ ਦੀਵੇ ਵਿਚ ਤੇਲ ਪਾ ਦਿੱਤਾ ਜਾਵੇ। ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ -

*ਬੂਡਤ ਕਉ ਜੈਸੇ ਬੇੜੀ ਮਿਲਤ॥ ਬੂਝਤ ਦੀਪਕ ਮਿਲਤ ਤਿਲਤ॥*

(ਅੰਗ ੯੮੬-੮੭)

ਪ੍ਰਭੂ ਨਾਮ ਇਕ ਬੜੀ ਵੱਡੀ ਪ੍ਰੇਰਕ ਸ਼ਕਤੀ ਹੈ, ਇਹੋ ਸ਼ਕਤੀ ਔਖੇ ਸਮੇਂ ਵਿਚ ਸਹਾਈ ਹੁੰਦੀ ਹੈ। ਇਹੋ ਨਾਮ ਭਾਜੜ ਵੇਲੇ ਰੱਖਿਆ ਕਰਦਾ ਹੈ। ਨਾਮ ਆਤਮਕ ਧਨ ਹੈ, ਇਸ ਨੂੰ ਕਮਾਉਣਾ ਮਨੁੱਖੀ ਜੀਵਨ ਦਾ ਫ਼ਰਜ਼ ਹੈ। ਨਾਮ ਸਿਮਰਨ ਨਾਲ ਜਗਿਆਸੂ ਪ੍ਰਭੂ ਦੇ ਹੁਕਮ ਦੀ ਪਛਾਣ ਕਰ ਲੈਂਦਾ ਹੈ। ਨਾਮ-ਸਿਮਰਨ ਦਾ ਭਾਵ ਪ੍ਰਭੂ ਦੇ ਭਾਣੇ ਵਿਚ ਵਿਚਰਨਾ ਹੈ। ਸੰਸਾਰ ਵਿਚ ਵਿਚਰਦਿਆਂ ਹਰੀ ਸਿਮਰਨ ਸਾਰੇ ਰੋਗਾਂ ਦੀ ਦਵਾ ਹੈ। ਜਿਹੜੇ ਲੋਕ ਸਤਿਗੁਰੂ ਦੇ ਹੁਕਮ ਅੰਦਰ ਰਹਿੰਦੇ ਨਾਮ ਧਨ ਦੀ ਕਮਾਈ ਕਰਦੇ ਹਨ, ਉਹਨਾਂ ਦੇ ਸਾਰੇ ਕਲੇਸ਼, ਦੁੱਖ, ਐਬ, ਵਿਕਾਰ, ਪਾਪ ਅਤੇ ਤ੍ਰਿਸ਼ਨਾ ਨਾਸ਼ ਹੋ ਜਾਂਦੇ ਹਨ। ਸ਼੍ਰੋਮਣੀ ਭਗਤ ਰਵਿਦਾਸ ਜੀ ਨਾਮ ਤੋਂ ਬਿਨਾਂ ਸਾਰੇ ਸੰਸਾਰ ਦੇ ਖਿਲਾਰੇ ਨੂੰ ਝੂਠ ਦਾ ਪਸਾਰਾ ਮੰਨਦੇ ਹਨ। ਫ਼ੁਰਮਾਨ ਹੈ-

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥*

(ਅੰਗ ੬੯੪)

ਪ੍ਰਭੂ ਭਗਤ ਨਾਮ ਨੂੰ ਧਨ, ਦੌਲਤ ਅਤੇ ਮਨੁੱਖ ਦੀ ਸਭ ਤੋਂ ਵੱਡੀ ਪ੍ਰਾਪਤੀ ਸਮਝਦੇ ਹਨ। ਸ਼੍ਰੋਮਣੀ ਭਗਤ ਕਬੀਰ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ—

*ਕਹਤ ਕਬੀਰ ਅਵਰ ਨਹੀ ਕਾਮਾ॥*
*ਹਮਰੈ ਮਨ ਧਨ ਰਾਮ ਕੋ ਨਾਮਾ॥*

(ਅੰਗ ੬੯੨)

ਸਮੁੱਚਾ ਸੰਸਾਰ ਆਵਾਗਵਨ ਦੇ ਚੱਕਰ ਵਿਚ ਪਿਆ ਹੋਇਆ ਹੈ। ਇਸ ਸੰਸਾਰ ਦਾ ਹਰ ਪ੍ਰਾਣੀ ਪ੍ਰਭੂ ਨਾਮ ਦੇ ਸਹਾਰੇ ਹੀ ਹੈ। ਪਰ ਜੋ ਪ੍ਰਭੂ ਨੂੰ ਭਾਉਂਦਾ ਹੈ, ਉਹੀ ਉਸ ਸੱਚੇ ਦੀ ਸ਼ਰਨ ਵਿਚ ਜਾਂਦਾ ਹੈ, ਉਸੇ ਨੂੰ ਹੀ ਇਸ ਡੂੰਘੇ ਭੇਦ ਦੀ ਸਮਝ ਪੈਂਦੀ ਹੈ। ਮਨ ਪਿੱਛੇ ਤੁਰਨ ਵਾਲੀ ਲੁਕਾਈ ਤਾਂ ਕੇਵਲ ਭਟਕਦੀ ਫਿਰਦੀ ਹੈ। ਰਾਗ ਆਸਾ ਵਿਚ ਸੇਵਾ ਦੇ ਪੁੰਜ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ॥*
*ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ॥*

(ਅੰਗ ੪੨੩)

ਸਾਡੇ ਲਈ ਅਕਾਲ ਪੁਰਖ ਦਾ ਨਾਮ ਅਜਿਹੀ ਦੁਰਲੱਭ ਵਸਤੂ ਹੈ, ਜਿਵੇਂ ਕੋਈ ਅੰਨ੍ਹਾ ਮਨੁੱਖ ਔਖੇ ਤੇ ਬਿਖੜੇ ਰਾਹਾਂ 'ਤੇ ਤੁਰਨ ਸਮੇਂ ਡੰਗੋਰੀ ਨਾਲ ਟੋਹ ਟੋਹ ਕੇ ਰਸਤਾ ਲੱਭਦਾ ਹੈ, ਉਹੀ ਡੰਗੋਰੀ ਉਸਦਾ ਆਸਰਾ ਹੈ, ਇਸੇ ਤਰ੍ਹਾਂ ਪ੍ਰਭੂ ਨਾਮ ਸਾਡਾ ਮਾਰਗ ਦਰਸ਼ਨ ਕਰਦਾ ਹੈ। ਪ੍ਰਭੂ ਨਾਮ ਦੁਖਾਂ ਦੀ ਹਨੇਰੀ ਵਿਚ ਰਾਤ ਦਿਨ ਸਾਡੀ ਸਹਾਇਤਾ ਕਰਦਾ ਹੈ। ਸਰਬ ਸਾਂਝੇ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਰਾਗ ਆਸਾ ਵਿਚ ਸਾਡੀ ਅਗਵਾਈ ਕਰ ਰਹੇ ਹਨ -

*ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ॥*
*ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ॥*

(ਅੰਗ ੪੨੨)

ਮਨੁੱਖੀ ਜੀਵਨ ਪ੍ਰਭੂ ਨਾਮ ਤੋਂ ਬਿਨਾਂ ਇਸ ਤਰ੍ਹਾਂ ਹੈ ਜਿਵੇਂ ਦੁੱਧ ਤੋਂ ਬਿਨਾਂ ਗਊ ਕਿਸੇ ਕੰਮ ਨਹੀਂ, ਜਿਵੇਂ ਖੰਭਾਂ ਤੋਂ ਬਿਨਾਂ ਪੰਛੀ ਉੱਡ ਨਹੀਂ ਸਕਦਾ, ਬਨਸਪਤੀ ਪਾਣੀ ਤੋਂ ਬਿਨਾਂ ਹਰੀ ਨਹੀਂ ਰਹਿ ਸਕਦੀ। ਉਹ ਬਾਦਸ਼ਾਹ ਵੀ ਕੀ ਹੋਇਆ ਜਿਸਨੂੰ ਕੋਈ ਦੁਆ-ਸਲਾਮ ਨਾ ਕਰੇ। ਉਹ ਮਨੁੱਖੀ ਹਿਰਦਾ ਵੀ ਹਨੇਰੀ ਕੋਠੜੀ ਦੇ ਸਮਾਨ ਹੈ ਜਿਸ ਵਿਚ ਪ੍ਰਭੂ-ਨਾਮ ਦਾ

ਵਾਸਾ ਨਹੀਂ। ਰਾਗ ਆਸਾ ਵਿਚ ਹੀ ਸਾਹਿਬਾਂ ਦਾ ਹੁਕਮ ਹੈ -

*ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥*
*ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥*

(ਅੰਗ ੩੫੪)

ਪ੍ਰਭੂ ਨਾਮ ਦਾ ਸਿਮਰਨ ਕਰਨ ਵਾਲੇ ਨਾਮੀ ਦਾ ਦਰਸ਼ਨ ਵੀ ਖ਼ੁਸ਼-ਕਿਸਮਤ ਜੀਵ ਨੂੰ ਹੀ ਮਿਲਦਾ ਹੈ। ਜਿਹੜੇ ਹਰੀ ਪ੍ਰਭੂ ਦੇ ਸਿਮਰਨ ਵਿਚ ਜੁੜਦੇ ਹਨ, ਉਹਨਾਂ ਉੱਤੇ ਅਕਾਲਪੁਰਖ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ। ਨਾਮ ਦਾ ਆਸਰਾ ਲੋਕ ਅਤੇ ਪ੍ਰਲੋਕ ਪਾਰ ਲੰਘਾ ਸਕਦਾ ਹੈ। ਨਾਮ-ਸਿਮਰਨ ਪ੍ਰਭੂ-ਭਗਤਾਂ ਦੀ ਲਜ-ਪਤ-ਇੱਜ਼ਤ ਹੈ। ਕੋਈ ਕਰਮਕਾਂਡ ਪ੍ਰਭੂ ਨਾਮ ਦੇ ਤੁੱਲ ਨਹੀਂ। ਸੁਖਮਨੀ ਸਾਹਿਬ ਵਿਚ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ—

*ਨਹੀ ਤੁਲਿ ਰਾਮ ਨਾਮ ਬੀਚਾਰ॥*
*ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥*

(ਅੰਗ ੨੬੫)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਪ੍ਰਭੂ ਨਾਮ ਮਨੁੱਖੀ ਜੀਵਨ ਦਾ ਜਿਥੇ ਅਧਾਰ ਹੈ, ਉਥੇ ਇਸੇ ਨਾਮ ਸਦਕਾ ਮਨੁੱਖ ਨੂੰ ਬੇਅੰਤ ਇਲਾਹੀ ਬਖ਼ਸ਼ਿਸ਼ਾਂ ਪ੍ਰਾਪਤ ਹੁੰਦੀਆਂ ਹਨ। ਵੱਡੇ ਭਾਗਾਂ ਨਾਲ ਇਹ ਅਮੋਲਕ ਜਨਮ ਮਿਲਿਆ ਹੈ। ਨਾਮ ਨੂੰ ਵਿਸਾਰਨਾ ਆਤਮਘਾਤ ਦੇ ਬਰਾਬਰ ਹੈ। ਨਾਮ ਤੋਂ ਹੀਣੇ ਮਨੁੱਖ ਦੀ ਆਤਮਕ ਅਵਸਥਾ ਦੁੱਖਾਂ ਕਲੇਸ਼ਾਂ ਨਾਲ ਭਰੀ ਰਹਿੰਦੀ ਹੈ। ਉਹ ਮਾਇਆ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ। ਮਾਇਆ ਦੇ ਮੋਹ ਦਾ ਪਸਾਰਾ ਝੂਠ ਦਾ ਪੁਲੰਦਾ ਹੈ। ਉਹ ਸਾਰੇ ਕੰਮ ਬੇ-ਅਰਥ ਹਨ, ਜਿਨ੍ਹਾਂ ਵਿਚ ਹਰਿ-ਨਾਮ ਦੇ ਪਿਆਰ ਦਾ ਕੋਈ ਅੰਸ਼ ਨਹੀਂ। ਵਾਰ ਗਉੜੀ ਵਿਚ ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਾਡੇ ਲਈ ਪਾਵਨ ਹੁਕਮ ਹੈ—

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥*
*ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥*

(ਅੰਗ ੩੧੮)






# ਦੁਖੁ ਸੁਖ ਦੋਊ ਸਮ ਕਰਿ ਜਾਨੈ

ਦੁਨੀਆਂ ਵਿਚ ਵਿਚਰਦੇ ਅਸੀਂ ਵੇਖਦੇ ਹਾਂ ਕਿ ਹਰ ਮਨੁੱਖ ਸੁੱਖ ਦੀ ਤਲਾਸ਼ ਵਿਚ ਜੀਵਨ ਬਸਰ ਕਰ ਰਿਹਾ ਹੈ। ਇਸ ਸੁੱਖ ਦੀ ਪ੍ਰਾਪਤੀ ਦੀ ਇੱਛਾ ਰੱਖਣੀ ਹੀ ਮਨੁੱਖ ਮਾਤਰ ਨੂੰ ਔਖੇ ਤੋਂ ਔਖਾ ਕੰਮ ਕਰਨ ਦੀ ਪ੍ਰੇਰਨਾ ਦੇ ਰਹੀ ਹੈ। ਸੰਸਾਰ ਦੇ ਸਾਰੇ ਜੀਵ ਹੀ ਸੁੱਖ ਮੰਗਦੇ ਹਨ, ਦੁੱਖ ਦੀ ਮੰਗ ਕੋਈ ਨਹੀਂ ਕਰਦਾ, ਪਰ ਹੁੰਦਾ ਇਸ ਤੋਂ ਬਿਲਕੁਲ ਉਲਟ ਹੈ। ਸੁੱਖ ਦੀ ਆਸ ਰੱਖਣ ਨਾਲ ਸਗੋਂ ਹੋਰ ਵਧੇਰੇ ਦੁੱਖ ਦੇਖਣਾ ਪੈਂਦਾ ਹੈ। ਮਨਮੁੱਖ ਨੂੰ ਇਸ ਗੱਲ ਦੀ ਸੋਝੀ ਨਹੀਂ ਹੁੰਦੀ। ਇਸ ਪ੍ਰਥਾਇ ਸਰਬ-ਸਾਂਝੇ ਗੁਰੂ ਨਾਨਕ ਸਾਹਿਬ ਦਾ ਸ੍ਰੀ ਰਾਗ ਵਿਚ ਫ਼ੁਰਮਾਨ ਹੈ-

*ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ॥*
*ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ॥*
*ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥*

(ਅੰਗ ੫੭)

ਮਨਮੁੱਖ ਜੀਵ ਇਸ ਸੁੱਖ ਦੀ ਪ੍ਰਾਪਤੀ ਖ਼ਾਤਰ ਜੀਵਨ ਭਰ ਭਟਕਣ ਵਿਚ ਰਹਿੰਦਾ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਇਸ ਲੰਮੀ ਭਟਕਣ ਪਿੱਛੋਂ ਪ੍ਰਾਪਤ ਕੀਤੇ ਸੁੱਖ ਜਾਂ ਖ਼ੁਸ਼ੀ ਨਾਲ ਆਨੰਦ ਮਿਲਦਾ ਹੈ? ਕੀ ਇਸ ਸੁੱਖ ਨਾਲ ਮਿਲੀ ਖ਼ੁਸ਼ੀ ਸਦੀਵੀ ਹੈ? ਇਸ ਦਾ ਜੁਆਬ ਹਮੇਸ਼ਾ ਨਾਂਹ ਵਿਚ ਹੀ ਮਿਲਦਾ ਰਿਹਾ ਹੈ। ਸਾਡੇ ਦੇਖਣ ਵਿਚ ਆਉਂਦਾ ਹੈ ਕਿ ਵਰਤਮਾਨ ਯੁੱਗ ਵਿਚ ਸਮੁੱਚੇ ਸੰਸਾਰ ਨੇ ਸਾਇੰਸ ਦੀ ਸਹਾਇਤਾ ਨਾਲ ਬੇਹੱਦ ਤਰੱਕੀ ਕੀਤੀ ਹੈ। ਮਨੁੱਖਤਾ ਦਾ ਕੁਝ ਹਿੱਸਾ ਆਰਥਿਕ ਤੌਰ 'ਤੇ ਵੀ ਖ਼ੁਸ਼ਹਾਲ ਹੋ ਗਿਆ ਹੈ। ਸਾਡੇ ਰੋਜ਼ਮੱਰਾ ਜੀਵਨ ਵਿਚ ਤਕਰੀਬਨ/ਸਾਡੀਆਂ ਬਹੁਤ ਸਾਰੀਆਂ ਲੋੜਾਂ ਵੀ ਸਾਇੰਸ ਦੀ ਸਹਾਇਤਾ ਨਾਲ ਪੂਰੀਆਂ ਹੋ ਰਹੀਆਂ ਹਨ। ਮਨੁੱਖ ਦੀ ਸੋਚ ਵੀ ਚੰਨਾਂ ਤਾਰਿਆਂ ਤਕ ਪਹੁੰਚ ਚੁੱਕੀ ਹੈ। ਜੇ ਇਸ ਸਭ ਕੁਝ ਨੂੰ ਜ਼ਰਾ ਹੋਰ ਗਹੁ ਨਾਲ ਵੇਖਿਆ ਜਾਵੇ ਤਾਂ ਸਾਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਸਾਡੀ ਸਮੁੱਚੀ ਜੀਵਨਧਾਰਾ ਹੀ ਬਦਲ ਰਹੀ ਹੈ ਤੇ ਨਾਲ-ਨਾਲ ਸਾਡੀਆਂ ਸਮਾਜਿਕ ਤੇ ਸਦਾਚਾਰਕ ਕਦਰਾਂ ਕੀਮਤਾਂ ਵੀ ਬਦਲ ਰਹੀਆਂ ਹਨ। ਜੋ ਸੰਜਮ, ਸਬਰ, ਸੰਤੋਖ ਤੇ ਅਮਨ-ਚੈਨ ਸਾਨੂੰ ਪਹਿਲਾਂ ਪ੍ਰਾਪਤ ਸੀ, ਅੱਜ ਦਿਨੋਂ ਦਿਨ ਖ਼ਤਮ ਹੋ ਰਿਹਾ ਹੈ। ਬੇਚੈਨੀ,

ਅਸ਼ਾਂਤੀ, ਭਟਕਣ ਤੇ ਅਤ੍ਰਿਪਤੀ ਪਹਿਲਾਂ ਨਾਲੋਂ ਵੀ ਦਿਨੋਂ ਦਿਨ ਵਧ ਰਹੀ ਹੈ। ਮਨੁੱਖ ਮਾਨਸਿਕ ਤੌਰ 'ਤੇ ਹੋਰ ਪ੍ਰੇਸ਼ਾਨ ਹੋ ਰਿਹਾ ਹੈ। ਨਵੀਆਂ-ਨਵੀਆਂ ਬੀਮਾਰੀਆਂ ਤੇ ਦੁੱਖਾਂ ਵਿਚ ਵਾਧਾ ਹੋ ਰਿਹਾ ਹੈ। ਸੁੱਖ ਦੀ ਖ਼ਾਤਰ ਕੀਤੇ ਜਾ ਰਹੇ ਇਸ ਪਸਾਰੇ ਨੂੰ ਸਾਰੇ ਸੰਸਾਰ ਦੇ ਸਮੁੱਚੇ ਧਰਮਾਂ ਦੀ ਫ਼ਿਲਾਸਫ਼ੀ ਪਲਾਂ-ਛਿਨਾਂ ਦੀ ਖੇਡ ਮੰਨੀ ਗਈ ਹੈ। ਸੰਸਾਰਿਕ ਸੁੱਖ ਹੀ ਸਾਰੇ ਦੁੱਖਾਂ ਦੀ ਜੜ੍ਹ ਹਨ। ਗੁਰਮਤਿ ਅਨੁਸਾਰ 'ਨਾਨਕ ਦੁਖੀਆ ਸਭ ਸੰਸਾਰ' ਦਾ ਫ਼ੁਰਮਾਨ ਅਜੋਕੇ ਸੰਸਾਰ 'ਤੇ ਕਿੰਨਾ ਢੁਕਦਾ ਹੈ। ਇਹ ਛਿੰਨ-ਭੰਗਰ ਸੁੱਖ ਸਾਡੇ ਸਾਰੇ ਦੁੱਖਾਂ ਦਾ ਮੂਲ ਹਨ। ਬਾਬਾ ਫ਼ਰੀਦ ਜੀ ਇਸ ਅਟੱਲ ਸਚਾਈ ਨੂੰ ਆਪਣੇ ਸਲੋਕਾਂ ਵਿਚ ਇਸ ਤਰ੍ਹਾਂ ਪ੍ਰਗਟ ਕਰਦੇ ਹਨ -

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ-ਘਰਿ ਏਹਾ ਅਗਿ॥*

(ਅੰਗ ੧੩੮੨)

ਸੰਸਾਰਿਕ ਸੁੱਖ ਨੂੰ ਸਦੀਵੀ ਸਮਝੀ ਬੈਠਾ ਮਨੁੱਖ, ਇਨ੍ਹਾਂ ਸਾਕ-ਸੰਬੰਧੀਆਂ, ਮਿੱਤਰਾਂ ਪਿਆਰਿਆਂ ਨੂੰ ਆਪਣੇ ਆਖਦਾ ਹੈ। ਇਨ੍ਹਾਂ ਨਾਲ ਪਿਆਰ ਦੀਆਂ ਸਾਂਝਾਂ ਪਾਉਂਦਾ ਹੈ, ਪਰ ਇਹ ਸਾਰੇ ਔਖੇ ਸਮੇਂ ਸਾਥ ਛੱਡ ਜ਼ਾਂਦੇ ਹਨ। ਧਨਾਸਰੀ ਰਾਗ ਵਿਚ ਇਸ ਪ੍ਰਥਾਇ ਭਗਤ ਕਬੀਰ ਜੀ ਦਾ ਫ਼ੁਰਮਾਨ ਹੈ -

*ਪੁਤ੍ਰ ਕਲਤ੍ਰ ਲਛਮੀ ਮਾਇਆ॥*
*ਇਨ ਤੇ ਕਹੁ ਕਵਨੈ ਸੁਖੁ ਪਾਇਆ॥*

(ਅੰਗ ੬੯੨)

ਭਗਤ ਜੀ ਇਸ ਸੁੱਖ ਦੀ ਪ੍ਰਾਪਤੀ ਲਈ ਇਕੋ ਪ੍ਰਭੂ 'ਤੇ ਟੇਕ ਰੱਖਣ ਦਾ ਨਿਰਣਾ ਕਰਦੇ ਹਨ। ਉਨ੍ਹਾਂ ਦਾ ਫ਼ੁਰਮਾਨ ਹੈ -

*ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥*
*ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥*

(ਅੰਗ ੧੩੬੫)

ਅਸਲ ਵਿਚ ਇਸ ਦੁਨੀਆਂ ਵਿਚ ਮਨੁੱਖ ਦਾ ਜੀਵਨ ਭਰ ਸਾਥ ਨਿਭਾਉਣ ਵਾਲਾ ਕੋਈ ਸਾਥੀ ਨਹੀਂ। ਸਾਰਾ ਸੰਸਾਰ ਆਪਣੇ ਸੁੱਖ ਦੀ ਖ਼ਾਤਰ ਸਾਡੇ ਨਾਲ ਜੁੜਿਆ ਹੋਇਆ ਹੈ। ਜਦੋਂ ਦੁੱਖ ਆਉਂਦਾ ਹੈ ਤਾਂ ਕੋਈ ਵੀ ਸਾਡਾ ਸਾਥ ਨਹੀਂ ਨਿਭਾਉਂਦਾ। ਇਸਤਰੀ, ਪੁੱਤਰ, ਮਿੱਤਰ, ਰਿਸ਼ਤੇਦਾਰ ਸਾਰੇ ਮਾਇਆ ਦੀ ਖ਼ਾਤਰ ਸਾਡੇ ਨਾਲ ਜੁੜੇ ਹੋਏ ਹਨ। ਜਦੋਂ ਇਹ ਸਾਰੇ ਮਨੁੱਖ ਨੂੰ ਨਿਰਧਨ ਦੇਖਦੇ ਹਨ ਤਾਂ ਸਾਥ ਛੱਡ ਦਿੰਦੇ ਹਨ। ਸੋਰਠ ਰਾਗ ਵਿਚ ਨੌਵੇਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਇਹ ਜਗਿ ਮੀਤੁ ਨ ਦੇਖਿਉ ਕੋਈ॥*
*ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮੈ ਸੰਗਿ ਨ ਹੋਈ॥ ੧ ॥ ਰਹਾਉ॥*
*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ ੧ ॥*

(ਅੰਗ ੬੩੩)

ਦੁੱਖ ਤੋਂ ਛੁਟਕਾਰਾ ਪਾ ਕੇ ਸੁੱਖ ਦੀ ਪ੍ਰਾਪਤੀ ਦੀ ਲਾਲਸਾ ਕੇਵਲ ਸਿਰ ਖਪਾਈ ਹੀ ਹੈ। ਦੁੱਖ ਤੇ ਸੁੱਖ ਸਾਡੇ ਲਈ ਰੋਜ਼ਾਨਾ ਪਹਿਨਣ ਵਾਲੇ ਕੱਪੜਿਆਂ ਦੀ ਤਰ੍ਹਾਂ ਹੀ ਹਨ, ਜਿਹੜੇ ਅਸੀਂ ਮੈਲੇ ਹੋਣ 'ਤੇ ਉਤਾਰ ਦਿੰਦੇ ਹਾਂ। ਇਹ ਸਿਲਸਿਲਾ ਇਸੇ ਤਰ੍ਹਾਂ ਚੱਲਦਾ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥*
*ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥*

(ਅੰਗ ੧੪੯)

ਸਦੀਵੀ ਕਾਲ ਤੋਂ ਮਨੁੱਖ ਸੁੱਖ ਦੀ ਭਾਲ ਵਿਚ ਹੈ। ਸੁੱਖ ਨਾ ਮਿਲਿਆ ਹੈ ਤੇ ਨਾ ਹੀ ਮਿਲਣਾ ਹੈ। ਅਸਲ ਵਿਚ ਇਹ ਸੰਸਾਰ ਦੁੱਖਾਂ ਦਾ ਘਰ ਹੈ। ਇਥੇ ਤਾਂ "ਸਗਲਿ ਸ੍ਰਿਸਟਿ ਕੋ ਰਾਜਾ ਦੁਖੀਆ" ਵਾਲੀ ਸਚਾਈ ਹੀ ਅਟੱਲ ਹੈ। ਗੁਰਮਤਿ ਨੇ ਸਿਰਫ਼ ਆਤਮਿਕ ਸੁੱਖ ਨੂੰ ਸਭ ਤੋਂ ਉੱਤਮ ਮੰਨਿਆ ਹੈ। ਮਾਇਆ ਦੇ ਪੈਦਾ ਕੀਤੇ ਪਦਾਰਥਕ ਸੁੱਖ ਅਲਪਕਾਲੀ ਹਨ। ਹਰ ਪਦਾਰਥਕ ਸੁੱਖ ਵਿਚ ਦੁੱਖ ਛੁਪਿਆ ਹੈ। ਸਿਰਫ਼ ਰੋਣ ਨਾਲ ਹੀ ਅੱਖਾਂ ਵਿਚੋਂ ਪਾਣੀ ਨਹੀਂ ਨਿਕਲਦਾ, ਸਗੋਂ ਬਹੁਤਾ ਖ਼ੁਸ਼ ਹੋਣ ਜਾਂ ਹੱਸਣ ਨਾਲ ਵੀ ਅੱਖਾਂ ਵਿਚੋਂ ਪਾਣੀ ਸਿੰਮਦਾ ਹੈ। ਹਰ ਸੁੱਖ ਦਾ ਅੰਤ ਦੁੱਖ ਨਾਲ ਹੁੰਦਾ ਹੈ। ਜੇ ਇਸਨੂੰ ਇੰਝ ਕਹਿ ਲਿਆ ਜਾਵੇ ਤਾਂ ਗੱਲ ਹੋਰ ਵੀ ਵਧੇਰੇ ਸਪੱਸ਼ਟ ਹੋ ਜਾਂਦੀ ਹੈ ਕਿ ਸੰਸਾਰ ਦਾ ਹਰ ਸੁੱਖ ਹੀ ਦੁੱਖ ਹੋ ਨਿਬੜਦਾ ਹੈ। ਪ੍ਰਭਾਤੀ ਰਾਗ ਵਿਚ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਦੂਖਾ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ॥*

(ਅੰਗ ੧੩੨੮)

ਬਹੁਤੇ ਧਨ ਦੌਲਤ ਨੂੰ ਇਕੱਠਾ ਕਰਨ ਨਾਲ ਜਾਂ ਬਹੁਤੇ ਰੰਗ ਤਮਾਸ਼ਿਆਂ ਵਿਚ ਮਸਤ ਰਹਿਣ ਨਾਲ ਸੁੱਖ ਨਹੀਂ ਮਿਲਦਾ; ਸੁੱਖ ਕੇਵਲ ਸੱਚੇ ਵਾਹਿਗੁਰੂ ਦੀ ਸ਼ਰਨ ਵਿਚ ਆਉਣ 'ਤੇ ਹੀ ਮਿਲੇਗਾ। ਰਾਗ ਭੈਰਉ ਵਿਚ ਪੰਚਮ ਪਾਤਸ਼ਾਹ ਫ਼ੁਰਮਾਉਂਦੇ ਹਨ -

*ਸੁਖੁ ਨਾਹੀ ਬਹੁਤੈ ਧਨ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*
*ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥ ੧ ॥*

*ਸੁਖ ਸਹਜ ਆਨੰਦ ਲਹਰ॥*

*ਸਾਧਸੰਗਤਿ ਪਾਈਐ ਵਡਭਾਗੀ, ਗੁਰਮੁਖਿ ਹਰਿ ਹਰਿ ਨਾਮੁ ਕਹਹੁ॥*

(ਅੰਗ ੧੧੪੭)

ਅਸੀਂ ਦੇਖਦੇ ਹਾਂ ਕਿ ਜਦੋਂ ਸਰੀਰ ਦੀ ਖੇਡ ਖ਼ਤਮ ਹੋ ਜਾਂਦੀ ਹੈ, ਉਸ ਸਮੇਂ ਮਾਤਾ, ਪਿਤਾ, ਭੈਣ, ਭਰਾ, ਇਸਤਰੀ, ਮਿੱਤਰ ਕੋਈ ਵੀ ਸਾਥ ਨਹੀਂ ਦਿੰਦਾ। ਅਜਿਹੇ ਵੇਲੇ ਕੇਵਲ ਅਕਾਲ ਪੁਰਖ ਦਾ ਸੱਚਾ ਨਾਮ ਹੀ ਮਨੁੱਖ ਦਾ ਸਾਥੀ ਹੁੰਦਾ ਹੈ। ਸੁਖਮਨੀ ਸਾਹਿਬ ਵਿਚ ਸਾਹਿਬਾਂ ਦਾ ਹੁਕਮ ਹੈ -

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*

(ਅੰਗ ੨੬੪)

ਹਰ ਮਨੁੱਖ ਸੁਖੀ ਤੇ ਲੰਮਾ ਜੀਵਨ ਮੰਗਦਾ ਹੈ, ਦੁੱਖੀ ਹੋਣਾ ਜਾਂ ਮਰਨਾ ਕੋਈ ਨਹੀਂ ਲੋਚਦਾ, ਪਰ ਸੁੱਖੀ ਜੀਵਨ ਉਸੇ ਦਾ ਹੀ ਹੈ, ਜਿਸਦੇ ਹਿਰਦੇ ਵਿਚ ਕੇਵਲ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਵੱਸਦਾ ਹੈ। ਗੁਰੂ ਨਾਨਕ ਸਾਹਿਬ ਸ੍ਰੀ ਰਾਗੁ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ॥*
*ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ॥*

(ਅੰਗ ੬੩)

ਜਿਹੜੇ ਮਨੁੱਖ ਆਪਣੇ ਮੂਲ ਨਾਲ ਜੁੜੇ ਹੋਏ ਹਨ ਭਾਵ ਵਾਹਿਗੁਰੂ ਨੂੰ ਹਮੇਸ਼ਾ ਯਾਦ ਰੱਖਦੇ ਹਨ, ਮਿੱਠਾ ਬੋਲਦੇ ਤੇ ਨਿਮਰਤਾ ਵਿਚ ਰਹਿੰਦੇ ਹਨ, ਉਹ ਜੀਵਨ ਵਿਚ ਸਫਲ ਗਿਣੇ ਜਾਂਦੇ ਹਨ। ਤੀਜੇ ਸਤਿਗੁਰੂ ਗੁਰੂ ਅਮਰਦਾਸ ਜੀ ਰਾਗ ਮਾਰੂ ਵਿਚ ਹੁਕਮ ਕਰਦੇ ਹਨ -

*ਇਕਿ ਮੂਲਿ ਲਗੇ ਓਨੀ ਸੁਖੁ ਪਾਇਆ॥*
*ਡਾਲੀ ਲਾਗੇ ਤਿਨੀ ਜਨਮੁ ਗਵਾਇਆ॥*
*ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ॥*

(ਅੰਗ ੧੦੫੧)

ਸੁੱਖ ਤੇ ਦੁੱਖ ਸੱਚੇ ਪ੍ਰਭੂ ਦੇ ਹੁਕਮ ਅਨੁਸਾਰ ਹੀ ਆਉਂਦੇ ਜਾਂਦੇ ਹਨ। ਵਾਹਿਗੁਰੂ ਦੇ ਭਾਣੇ ਵਿਚ ਰਹਿਣ ਨਾਲ ਹੀ ਸਦੀਵੀ ਸੁੱਖ ਮਿਲ ਸਕਦਾ ਹੈ। ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਫ਼ੁਰਮਾਉਂਦੇ ਹਨ -

*ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥*

(ਅੰਗ ੪੩੨)

ਹੋਰ –

*ਸਰਬ ਸੁਖਾ ਸੁਖੁ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥*

(ਅੰਗ ੧੭੮)

ਹੋਰ–

*ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥* (ਅੰਗ ੨੮੧)

ਹੋਰ –

*ਜੋ ਕਛੁ ਕਰੈ ਸੋਈ ਸੁਖੁ ਮਾਨੁ॥* (ਅੰਗ ੨੮੩)

ਸਾਰਾ ਸੰਸਾਰ ਹੀ ਦੁਖੀ ਹੈ, ਅਕਾਲ ਪੁਰਖ ਦੇ ਨਾਮ ਤੋਂ ਬਿਨਾਂ ਕੋਈ ਵੀ ਸੁਖੀ ਨਹੀਂ। ਦ੍ਰਿਸ਼ਟਮਾਨ ਸੰਸਾਰ ਦੁੱਖਾਂ ਦੀ ਖਾਣ ਹੈ ਤੇ ਨਾਲ ਹੀ ਨਾਸ਼ਵਾਨ ਵੀ ਹੈ। ਵਾਰ ਗਉੜੀ ਵਿਚ ਪੰਚਮ ਪਾਤਸ਼ਾਹ ਦਾ ਫ਼ੁਰਮਾਨ ਹੈ –

*ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥*
*ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥*

(ਅੰਗ ੩੨੨)

ਦੁਨੀਆਂ ਦੇ ਸਭ ਸੁੱਖਾਂ ਦੀ ਪ੍ਰਾਪਤੀ ਤੇ ਜਨਮ ਮਰਨ ਵਰਗੇ ਦੁੱਖਾਂ ਤੋਂ ਛੁਟਕਾਰਾ ਕੇਵਲ ਵਾਹਿਗੁਰੂ ਦੇ ਸਿਮਰਨ ਵਿਚ ਹੀ ਹੈ। ਰਾਗ ਟੋਡੀ ਵਿਚ ਸਤਿਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਸ਼ਬਦ ਹੈ –

*ਮਾਈ ਮੇਰੇ ਮਨ ਕੋ ਸੁਖੁ॥ ਕੋਟਿ ਅਨੰਦ ਰਾਜ ਸੁਖੁ ਭੁਗਵੈ*
*ਹਰਿ ਸਿਮਰਤ ਬਿਨਸੈ ਸਭ ਦੁਖੁ॥ ੧ ॥ ਰਹਾਉ ॥*
*ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ॥*
*ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ॥ ੧ ॥*
*ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥*
*ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥ ੨ ॥*

(ਅੰਗ ੭੧੭)

ਇੰਜ ਸਾਰੀ ਵਿਚਾਰ ਤੋਂ ਭਲੀ-ਭਾਂਤ ਇਹ ਸਪੱਸ਼ਟ ਹੈ ਕਿ ਮਨੁੱਖ ਦੁੱਖ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ ਤੇ ਸਦੀਵੀ ਸੁੱਖ ਪ੍ਰਾਪਤ ਕਰਨਾ ਚਾਹੁੰਦਾ ਹੈ। ਇਸ ਸਦੀਵੀ ਸੁੱਖ ਲਈ

ਉਸਨੂੰ ਸਿਮਰਨ ਕਰਨਾ ਚਾਹੀਦਾ ਹੈ। ਪ੍ਰਮਾਤਮਾ ਨੂੰ ਪਿਆਰ ਕਰਨਾ, ਹਰ ਸਮੇਂ ਉਸਦੇ ਭਾਣੇ ਵਿਚ ਰਹਿਣਾ ਤੇ ਸੱਚੇ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ, ਫਿਰ ਦੁੱਖ ਤੇ ਸੁੱਖ ਅਜਿਹੇ ਮਨੁੱਖ ਨੂੰ ਪੋਂਹਦੇ ਹੀ ਨਹੀਂ। ਜਿਵੇਂ ਮੌਸਮ ਦੀ ਤਬਦੀਲੀ ਨਾਲ, ਧੁੱਪ ਕਦੇ ਸੁੱਖ ਵਾਲੀ ਚੀਜ਼ ਹੈ, ਕਦੇ ਦੁੱਖ ਵਾਲੀ। ਜੋ ਚੀਜ਼ ਹੁਣ ਦੁੱਖ ਵਾਲੀ ਹੈ, ਉਸਨੇ ਸਮੇਂ ਦੀ ਬਦਲੀ ਅਨੁਸਾਰ ਸੁੱਖ ਵਾਲੀ ਹੋ ਨਿਬੜਨਾ ਹੈ। ਫਿਰ ਸਾਡਾ ਮੁੜ-ਮੁੜ ਇਹ ਆਖਣਾ ਕਿ ਸਾਨੂੰ ਦੁੱਖ ਕਿਉਂ ਆਇਆ ਹੈ, ਵਿਅਰਥ ਹੈ। ਸਾਡਾ ਫ਼ਰਜ਼ ਤਾਂ ਇਹ ਬਣਦਾ ਹੈ ਕਿ ਦੁੱਖ ਤੇ ਸੁੱਖ ਦੀ ਖੇਡ ਨੂੰ ਉਸ ਵਾਹਿਗੁਰੂ ਦੀ ਰਜ਼ਾ ਹੀ ਸਮਝੀਏ। ਇਸ ਵਿਚ ਕਦੇ ਦਖ਼ਲ ਨਾ ਦੇਈਏ। ਸਗੋਂ ਦੁੱਖ ਦੇ ਟਾਕਰੇ ਲਈ ਹਿਰਦੇ ਵਿਚ ਵਾਹਿਗੁਰੂ ਦਾ ਵਾਸਾ ਕਰੀਏ ਤੇ ਵਾਹਿਗੁਰੂ ਤੋਂ ਅਜਿਹੀ ਸ਼ਕਤੀ ਮੰਗੀਏ ਜਿਸ ਨਾਲ ਦੁੱਖ, ਸੁੱਖ ਹੋ ਨਿਬੜੇ। ਮਨ ਵਿਚ ਜੋ ਹੰਕਾਰ ਹੈ, ਉਸਨੂੰ ਛੱਡ ਦੇਈਏ। ਕਾਮ, ਕ੍ਰੋਧ ਤੇ ਖੋਟੇ ਪੁਰਸ਼ਾਂ ਦੀ ਸੰਗਤ ਤੋਂ ਹਮੇਸ਼ਾ ਦੂਰ ਰਹੀਏ। ਅਸਲ ਵਿਚ ਜਿਨ੍ਹਾਂ ਜੀਵਾਂ ਨੇ ਨਾਮ ਨੂੰ ਪਛਾਣਿਆ ਹੈ, ਉਹ ਹਮੇਸ਼ਾ ਦੁੱਖ ਤੇ ਸੁੱਖ, ਮਾਨ ਤੇ ਅਪਮਾਨ, ਖ਼ੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹੇ ਹਨ। ਅਜਿਹੇ ਮਨੁੱਖਾਂ ਨੇ ਤਾਰੀਫ਼ ਤੇ ਨਿੰਦਿਆ ਦੋਵੇਂ ਛੱਡ ਦਿੱਤੇ ਹਨ, ਪਰ ਇਸ ਕਠਿਨ ਮਾਰਗ 'ਤੇ ਵਿਰਲੇ ਮਨੁੱਖ ਹੀ ਤੁਰ ਸਕੇ ਹਨ। ਇਸ ਮਾਰਗ ਦੇ ਪਥ ਪ੍ਰਦਰਸ਼ਕ ਹਿੰਦ ਦੀ ਚਾਦਰ ਨੌਵੇਂ ਸਤਿਗੁਰੂ ਤੇਗ ਬਹਾਦੁਰ ਸਾਹਿਬ ਦਾ ਰਾਗ ਗਉੜੀ ਵਿਚ ਹੁਕਮ ਹੈ -

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ ੧ ॥ ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ ੨ ॥*

(ਅੰਗ ੨੧੯)



 

# ਬਰਨਿ ਨ ਸਾਕਉ ਤੁਮਰੇ ਰੰਗਾ

ਅਕਾਲਪੁਰਖ ਵਾਹਿਗੁਰੂ ਸਰਬ ਸੁੱਖਾਂ ਦੇ ਦਾਤੇ ਹਨ। ਜਿਹੜੇ ਜਗਿਆਸੂ ਉਸਦੇ ਹੁਕਮ ਵਿਚ ਜੀਵਨ ਜੀਊਂਦੇ ਹਨ, ਉਹ ਔਖੇ ਸਮੇਂ ਵੀ ਉਸਦੇ ਭਾਣੇ ਅਨੁਸਾਰ ਹੀ ਜੀਵਨ ਬਸਰ ਕਰਦੇ ਹਨ। ਉਹ ਕਿਸੇ ਨੂੰ ਉਲਾਹਮਾ ਨਹੀਂ ਦਿੰਦੇ, ਸਗੋਂ ਉਸ ਦੀ ਯਾਦ ਵਿਚ ਹੁਕਮ ਰਜਾਈ ਦੇ ਧਾਰਨੀ ਬਣੇ ਰਹਿੰਦੇ ਹਨ। ਅਜਿਹੇ ਜਗਿਆਸੂਆਂ ਨੂੰ ਉਸਦੇ ਹੁਕਮ ਵਿਚ ਚਲਣ ਵਿਚ ਹੀ ਅਨੰਦ ਪ੍ਰਾਪਤ ਹੁੰਦਾ ਹੈ। ਅਸਲ ਵਿਚ ਉਹਨਾਂ ਪ੍ਰਭੂ ਪਿਆਰਿਆਂ ਨੂੰ ਇਸ ਗੱਲ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ ਕਿ ਇਸ ਲੋਕ ਦਾ ਮਾਲਕ ਵੀ ਉਹ ਆਪ ਹੀ ਹੈ ਅਤੇ ਪ੍ਰਲੋਕ ਵੀ ਉਸਦੇ ਹੱਥ ਵਿਚ ਹੀ ਹੈ। ਸੁੱਖ ਤੇ ਦੁੱਖ, ਖ਼ੁਸ਼ੀ ਅਤੇ ਗ਼ਮੀ, ਚੰਗਾ ਅਤੇ ਮੰਦਾ ਉਸਦੇ ਹੁਕਮ ਤੋਂ ਬਾਹਰ ਨਹੀਂ ਹੁੰਦਾ। ਇਹ ਸਾਰਾ ਸੰਸਾਰ ਉਸ ਸਮਰੱਥ ਪ੍ਰਭੂ ਦਾ ਖੇਲ ਤਮਾਸ਼ਾ ਹੀ ਹੈ। ਉਸਦੇ ਇਹਨਾਂ ਰੰਗਾਂ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਵਿਚਾਰ ਅਧੀਨ ਪਾਵਨ ਗੁਰਬਾਣੀ ਦੀ ਤੁਕ "ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖ ਦਾਤੇ" ਰਾਗ ਗਉੜੀ ਵਿਚ ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਸ਼ਬਦ ਦੇ ਦੂਸਰੇ ਪਦੇ ਦੀ ਪਹਿਲੀ ਅੱਧੀ ਤੁਕ ਹੈ। ਇਸ ਪੂਰੇ ਸ਼ਬਦ ਵਿਚ ਉਸ ਬੇਅੰਤ ਪ੍ਰਭੂ ਦੇ ਰੰਗਾਂ ਦਾ ਵਰਨਣ ਕਰਦਿਆਂ ਅਬਿਨਾਸੀ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਉਸਦੀ ਬਖ਼ਸ਼ਿਸ਼ ਪ੍ਰਾਪਤ ਕਰਨੀ ਪੈਂਦੀ ਹੈ। ਇਹ ਪਾਵਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੨੦੭ ਉੱਤੇ ਸੁਭਾਇਮਾਨ ਹੈ। ਮਾਲਕ ਪ੍ਰਭੂ ਦੀ ਆਗਿਆ ਵਿਚ ਰਹਿਣ ਵਾਲੇ ਮਨੁੱਖ ਹੀ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਕਰ ਸਕਦੇ ਹਨ। ਰਾਗ ਸੂਹੀ ਵਿਚ ਚੌਥੇ ਨਾਨਕ ਧੰਨ ਗੁਰੂ ਰਾਮਦਾਸ ਜੀ ਦਾ ਸਾਡੇ ਲਈ ਹੁਕਮ ਹੈ –

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਵੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

(ਅੰਗ ੭੫੭)

ਉਸਦੇ ਰੰਗ ਵਿਚ ਰੰਗੇ ਪ੍ਰਭੂ ਪਿਆਰੇ ਕਿਸੇ ਹੋਰ ਉਪਰ ਗਿਲਾ-ਸ਼ਿਕਵਾ ਨਹੀਂ ਕਰਦੇ ਸਗੋਂ ਉਸਦੀ ਰਜ਼ਾ ਵਿਚ ਰਹਿਣਾ ਹੀ ਉਹਨਾਂ ਦਾ ਲਕਸ਼ ਹੁੰਦਾ ਹੈ। ਰਾਗ ਨਟ ਨਾਰਾਇਨ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪ੍ਰਥਾਇ ਫ਼ੁਰਮਾ ਰਹੇ ਹਨ –

*ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥ ੧ ॥ ਰਹਾਉ॥*
*ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥*
*ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥ ੧ ॥*
*ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥*
*ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥*

(ਅੰਗ ੬੭੮)

ਜਦੋਂ ਉਸ ਪਰਮ ਪਿਤਾ ਪ੍ਰਮਾਤਮਾ ਨੂੰ ਚੰਗਾ ਲੱਗਦਾ ਹੈ ਤਾਂ ਆਪਣੀ ਰਜ਼ਾ ਅਤੇ ਹੁਕਮ ਨੂੰ ਮੰਨਣ ਦੀ ਤਾਕਤ ਵੀ ਬਖ਼ਸ਼ ਦਿੰਦਾ ਹੈ। ਇਸ ਸੰਸਾਰ ਰੂਪੀ ਬੇੜੇ ਨੂੰ ਇਸ ਭਵਜਲ ਵਿਚੋਂ ਕੱਢ ਲੈਂਦਾ ਹੈ। ਰਾਗ ਗਉੜੀ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਦਾ ਫ਼ੁਰਮਾਨ ਹੈ -

*ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ॥*
*ਇਸ ਬੇੜੇ ਕਉ ਪਾਰ ਲਘਾਵੈ॥*

(ਅੰਗ ੩੩੭)

ਗੁਰ-ਸ਼ਬਦ ਦੀ ਕਮਾਈ ਇਸ ਘਾਟੀ ਤੋਂ ਪਾਰ ਲੰਘਾ ਸਕਦੀ ਹੈ। ਗੁਰ-ਸ਼ਬਦ ਦੀਆਂ ਮੁੰਦਰਾਂ ਕੰਨਾਂ ਵਿਚ ਨਹੀਂ ਸਗੋਂ ਮਨ ਵਿਚ ਪਾਉਣੀਆਂ ਪੈਂਦੀਆਂ ਹਨ, ਜਿਸ ਨਾਲ ਖਿਮਾ ਕਰਨ ਦਾ ਸੁਭਾਅ ਬਣ ਜਾਂਦਾ ਹੈ। ਫਿਰ ਮਨੁੱਖ ਨੂੰ ਇਹ ਵੀ ਭਰੋਸਾ ਹੋ ਜਾਂਦਾ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ, ਉਹ ਸਭ ਕੁਝ ਵਾਹਿਗੁਰੂ ਦੇ ਹੁਕਮ ਵਿਚ ਹੋ ਰਿਹਾ ਹੈ ਅਤੇ ਸਾਡੇ ਸਾਰਿਆਂ ਦੇ ਭਲੇ ਲਈ ਹੋ ਰਿਹਾ ਹੈ। ਇਸ ਗੁਰ-ਸ਼ਬਦ ਦੀ ਕਮਾਈ ਨਾਲ ਮਨੁੱਖ ਡੋਲਦਾ ਨਹੀਂ। ਇਹ ਅਜਿਹੀ ਜੋਗ ਸਾਧਨਾ ਹੈ, ਜਿਸ ਨਾਲ ਨਾਮ ਰੂਪੀ ਖ਼ਜ਼ਾਨਾ ਇਕੱਠਾ ਹੋ ਜਾਂਦਾ ਹੈ। ਰਾਗ ਆਸਾ ਵਿਚ ਸਰਬ-ਸਾਂਝੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਹੁਕਮ ਹੈ -

*ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥*
*ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥*

(ਅੰਗ ੩੫੯)

ਪ੍ਰਭੂ ਦੀ ਮੌਜ ਵਿਚ ਹੀ ਕੁਝ ਲੋਕ ਔਝੜੇ ਰਾਹਾਂ 'ਤੇ ਚਲ ਪੈਂਦੇ ਹਨ। ਕਈ ਅਜਿਹੇ ਵੀ ਹੁੰਦੇ ਹਨ ਜੋ ਸਹੀ ਮਾਰਗ ਉੱਤੇ ਚਲਦੇ ਹੋਏ ਜੀਵਨ ਬਤੀਤ ਕਰਦੇ ਹਨ ਅਤੇ ਉਸ ਸੱਚੇ ਪ੍ਰਭੂ ਦੀ ਸ਼ਰਨ ਵਿਚ ਰਹਿੰਦਿਆਂ ਉਸ ਸੱਚੇ ਦੇ ਗੁਣਾਂ ਦਾ ਗਾਇਨ ਕਰਦੇ ਰਹਿੰਦੇ ਹਨ। ਕਈ ਅਜਿਹੇ ਹਨ ਜਿਹੜੇ ਸੰਸਾਰਿਕ ਮੋਹ-ਮਾਇਆ ਵਿਚ ਫਸ ਕੇ ਭਟਕਦੇ ਵੀ ਹਨ ਅਤੇ ਆਵਾਗਉਣ ਦੇ ਚੱਕਰ ਵਿਚ ਪੈ ਜਾਂਦੇ ਹਨ। ਅਸਲ ਵਿਚ ਇਹ ਸਾਰਾ ਕੁਝ ਉਸਦੇ ਹੁਕਮ ਵਿਚ ਹੀ ਹੋ ਰਿਹਾ ਹੈ। ਅਕਾਲ ਪੁਰਖ ਵਾਹਿਗੁਰੂ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। ਆਪਣੇ

ਆਪ ਵਿਚ ਨਾ ਕੋਈ ਜੀਵ ਮੂਰਖ ਹੀ ਹੈ ਅਤੇ ਨਾ ਹੀ ਕੋਈ ਸਿਆਣਾ ਹੈ। ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਇਹ ਸਭ ਉਸਦੇ ਰੰਗ ਵਿਚ ਹੋ ਰਿਹਾ ਹੈ ਅਤੇ ਉਸਦੇ ਹੁਕਮ ਦੀ ਖੇਡ ਹੀ ਹੈ। ਉਸ ਸਮਰੱਥ ਪ੍ਰਭੂ ਦੇ ਬਰਾਬਰ ਹੋਰ ਕੋਈ ਵੀ ਨਹੀਂ। ਰਾਗ ਮਾਝ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਭੇਦ ਨੂੰ ਸਮਝਾ ਰਹੇ ਹਨ -

*ਭਾਣੈ ਉਝੜ ਭਾਣੈ ਰਾਹਾ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥*
*ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ॥ ੨ ॥*
*ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ॥*
*ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ॥ ੩ ॥*
*ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥*
*ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ॥ ੪ ॥*

(ਅੰਗ ੯੮)

ਉਹ ਮਾਲਕ ਪ੍ਰਭੂ ਅਜਿਹਾ ਰਾਜਾ ਹੈ, ਜਿਸਦਾ ਰਾਜ ਹਰ ਦੇਸ਼ ਕੌਮ ਉਪਰ ਚਲ ਰਿਹਾ ਹੈ। ਉਸਦੇ ਹੁਕਮ ਵਿਚ ਹੀ ਸੰਸਾਰ ਚਲ ਰਿਹਾ ਹੈ। ਉਸ ਲਈ ਸਮੁੱਚੀ ਧਰਤੀ ਹੀ ਪਵਿੱਤਰ ਹੈ। ਰਾਗ ਮਾਰੂ ਵਿਚ ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਸਾਡੀ ਅਗਵਾਈ ਕਰ ਰਹੇ ਹਨ-

*ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥*
*ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥*

(ਅੰਗ ੯੯੩)

ਉਸ ਸੱਚੇ ਵਾਹਿਗੁਰੂ ਦੇ ਹੁਕਮ ਵਿਚ ਸਾਨੂੰ ਜੀਵਾਂ ਨੂੰ ਕਦੇ ਸੁੱਖ ਮਿਲਦਾ ਹੈ ਅਤੇ ਕਦੇ ਦੁੱਖ ਵਿਚ ਸਮਾਂ ਗੁਜ਼ਾਰਨਾ ਪੈਂਦਾ ਹੈ। ਉਸ ਤੋਂ ਬਿਨਾਂ ਮਨੁੱਖ ਮਾਤਰ ਦਾ ਕੋਈ ਆਸਰਾ ਵੀ ਨਹੀਂ। ਅਸੀਂ ਉਹ ਹੀ ਕਰ ਸਕਦੇ ਹਾਂ, ਜੋ ਉਹ ਸਾਡੇ ਕੋਲੋਂ ਕਰਵਾਉਂਦਾ ਹੈ। ਉਸ ਵਾਹਿਗੁਰੂ ਤੋਂ ਆਕੀ ਹੋ ਕੇ ਹੋਰ ਕੁਝ ਕੀਤਾ ਵੀ ਨਹੀਂ ਜਾ ਸਕਦਾ। ਰਾਗ ਆਸਾ ਵਿਚ ਸ਼ਾਂਤੀ ਦੇ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਫ਼ੁਰਮਾਨ ਹੈ -

*ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥ ੩ ॥*
*ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ॥ ੪ ॥*

(ਅੰਗ ੪੩੨)

ਅਸਲ ਵਿਚ ਸਾਡੇ ਜੀਵਾਂ ਦੇ ਵੱਸ ਵਿਚ ਕੁਝ ਵੀ ਨਹੀਂ। ਜੇ ਉਸਨੂੰ ਚੰਗਾ ਲੱਗਦਾ ਹੈ

ਤਾਂ ਆਪਣੇ ਪੈਦਾ ਕੀਤੇ ਜੀਵਾਂ ਨੂੰ ਮਾਣ ਵਡਿਆਈ ਬਖ਼ਸ਼ ਦਿੰਦਾ ਹੈ। ਜੇ ਉਸਦੀ ਰਜ਼ਾ ਹੋਵੇ ਤਾਂ ਸਜ਼ਾ ਵੀ ਦਿੰਦਾ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ -

*ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥*

(ਅੰਗ ੪੧੭)

ਜਦੋਂ ਸੁੱਖ ਅਤੇ ਖ਼ੁਸ਼ੀ ਦਾ ਸੁਭਾਗਾ ਸਮਾਂ ਮਿਲਦਾ ਹੈ, ਉਸ ਸਮੇਂ ਮਨੁੱਖ ਖ਼ੁਸ਼ੀ ਅਤੇ ਸੁੱਖ ਦੇਣ ਵਾਲੇ ਪ੍ਰਭੂ ਭਾਵ ਦਾਤਾਂ ਦੇਣ ਵਾਲੇ ਕਰਤੇ ਦੀ ਥਾਂ ਸੁੱਖ ਦੇਣ ਵਾਲੇ ਵਸੀਲੇ ਨਾਲ ਜੁੜ ਜਾਂਦਾ ਹੈ। ਇਸੇ ਕਾਰਨ ਹੀ ਮਨੁੱਖ ਉੱਤੇ ਮਾਇਆ ਦਾ ਪ੍ਰਭਾਵ ਜ਼ੋਰ ਪਾ ਲੈਂਦਾ ਹੈ। ਜਦੋਂ ਮਨ ਉਪਰ ਮਾਇਆ ਦਾ ਗ਼ਲਬਾ ਪੈ ਜਾਂਦਾ ਹੈ ਫਿਰ ਮਨੁੱਖ ਉਸ ਕਰਤੇ ਅਤੇ ਸੁੱਖਾਂ ਦੇ ਦਾਤੇ ਦਾ ਧੰਨਵਾਦ ਕਰਨ ਦੀ ਥਾਂ ਸੰਸਾਰਿਕ ਵਸੀਲਿਆਂ ਰਾਹੀਂ ਖ਼ੁਸ਼ੀ ਦਾ ਪ੍ਰਗਟਾਵਾ ਕਰਨਾ ਸ਼ੁਰੂ ਕਰ ਦਿੰਦਾ ਹੈ। ਗੁਰ-ਸ਼ਬਦ ਨਾਲ ਜੁੜੇ ਜਗਿਆਸੂ ਨੇ ਦੁਨੀਆਂਦਾਰਾਂ ਵਾਲੀ ਰੀਤ ਨਹੀਂ ਅਪਨਾਉਣੀ, ਸਗੋਂ ਉਸਨੇ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨੀ ਹੈ, ਤਾਂ ਜੋ ਉਸ ਨਾਲ ਜੁੜਿਆ ਰਹੇ ਅਤੇ ਹਮੇਸ਼ਾ ਮਾਲਕ ਦੀਆਂ ਅਸੀਸਾਂ ਪ੍ਰਾਪਤ ਹੁੰਦੀਆਂ ਰਹਿਣ। ਜੋ ਕੁਝ ਉਹ ਬੇਅੰਤ ਅਤੇ ਅਨੰਤ ਅਕਾਲ ਪੁਰਖ ਵਾਹਿਗੁਰੂ ਕਰਦਾ ਹੈ ਉਸਨੂੰ ਸਿਰ-ਮੱਥੇ 'ਤੇ ਕਬੂਲ ਕਰਨਾ ਹੀ ਸਾਡਾ ਫ਼ਰਜ਼ ਹੈ। ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾ ਦਾ ਹੁਕਮ ਅਟੱਲ ਹੈ। ਜਦੋਂ ਉਸਨੂੰ ਭਾਉਂਦਾ ਹੈ ਉਦੋਂ ਹੀ ਅਸੀਂ ਉਸ ਦੀ ਸਿਫ਼ਤ-ਸਾਲਾਹ ਕਰ ਸਕਦੇ ਹਾਂ। ਉਸਦੇ ਘਰ ਵਿਚੋਂ ਹਮੇਸ਼ਾਂ ਇਨਸਾਫ਼ ਹੀ ਮਿਲਦਾ ਹੈ। ਉਸਦੀ ਪ੍ਰੇਰਨਾ ਨਾਲ ਹੀ ਜੀਵ ਉਸ ਸੱਚੇ ਪਿਤਾ ਦੀ ਸੇਵਾ ਭਗਤੀ ਵਿਚ ਲੱਗ ਸਕਦਾ ਹੈ। ਰਾਗ ਆਸਾ ਵਿਚ ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਜੋ ਤੂੰ ਕਰਹਿ ਸੋਈ ਪਰਵਾਣੁ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ॥ ੨ ॥*
*ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ॥ ਤੇਰੈ ਘਰਿ ਸਦਾ ਸਦਾ ਹੈ ਨਿਆਉ॥ ੩ ॥*
*ਸਾਚੇ ਸਾਹਿਬ ਅਲਖ ਅਭੇਵ॥ ਨਾਨਕ ਲਾਇਆ ਲਾਗਾ ਸੇਵ॥ ੪ ॥*

(ਅੰਗ ੩੭੬)

ਉਸ ਕਰਨ ਕਰਾਵਨ ਪ੍ਰਭੂ 'ਤੇ ਸਾਡੀ ਸਿਆਣਪ ਤੇ ਚਤੁਰਾਈ ਨਹੀਂ ਚਲਦੀ। ਸੋਰਠਿ ਰਾਗ ਵਿਚ ਗੁਰੂ ਸਾਹਿਬ ਦਾ ਹੁਕਮ ਹੈ -

*ਸੋਈ ਕਰਾਇ ਜੋ ਤੁਧੁ ਭਾਵੈ॥ ਮੋਹਿ ਸਿਆਣਪ ਕਛੂ ਨ ਆਵੈ॥*

(ਅੰਗ ੬੨੬)

ਸਾਡੇ ਜੀਵਾਂ ਦੇ ਜੀਵਨ ਦਾ ਅਧਾਰ ਅਕਾਲ ਪੁਰਖ ਵਾਹਿਗੁਰੂ ਹੀ ਹੈ। ਉਸ ਤੋਂ ਬਿਨਾਂ ਹੋਰ ਕੋਈ ਸਹਾਰਾ ਜਾਂ ਢਾਰਸ ਦੇਣ ਵਾਲਾ ਵੀ ਨਹੀਂ। ਉਹ ਅਥਾਹ, ਬੇਅੰਤ ਅਤੇ ਅਡੋਲ ਪ੍ਰਭੂ ਸਾਡੀ ਅੰਦਰੂਨੀ ਹਾਲਤ ਨੂੰ ਜਾਣਦਾ ਹੈ। ਪਰ ਕਈ ਵਾਰ ਸੰਸਾਰਿਕ ਮੋਹ ਮਾਇਆ ਦੇ

ਪਸਾਰੇ ਦੇ ਪ੍ਰਭਾਵ ਅਧੀਨ ਮਨੁੱਖ ਉਹ ਕੁਝ ਕਰ ਬੈਠਦਾ ਹੈ, ਜੋ ਗੁਰੂ ਦੇ ਹੁਕਮ ਦੇ ਉਲਟ ਹੁੰਦਾ ਹੈ। ਕਿਉਂਕਿ ਥੋੜ੍ਹ-ਚਿਰੀ ਖ਼ੁਸ਼ੀ ਅਤੇ ਸੁਆਦਾਂ ਦੀ ਖ਼ਾਤਰ ਆਪੇ ਤੋਂ ਬਾਹਰ ਹੋਇਆ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਦਿਨ ਤੋਂ ਪਿਛੋਂ ਰਾਤ ਅਵੱਸ਼ ਪੈਣੀ ਹੀ ਪੈਣੀ ਹੈ। ਜੇ ਰਾਤ ਪੈ ਗਈ ਹੈ ਤਾਂ ਰਾਤ ਇਹ ਸੰਕੇਤ ਵੀ ਦਿੰਦੀ ਹੈ ਕਿ ਮੈਥੋਂ ਬਾਅਦ ਦਿਨ ਵੀ ਹਰ ਹਾਲਤ ਵਿਚ ਚੜ੍ਹਨਾ ਹੈ-

*ਦਿਨ ਦੇ ਸਰਪਰ ਪਉਸੀ ਰਾਤਿ॥*
*ਰੈਣਿ ਗਈ ਫਿਰਿ ਹੋਇ ਪਰਭਾਤਿ॥*

(ਆਸਾ ਮਹਲਾ ੫, ਅੰਗ ੩੭੫)

ਕੁਦਰਤ ਦਾ ਨਿਯਮ, ਜਨਮ ਤੋਂ ਪਿੱਛੋਂ ਮੌਤ ਆਉਣੀ ਹੈ। ਖ਼ੁਸ਼ੀ ਤੋਂ ਬਾਅਦ ਇਕ ਦਿਨ ਗ਼ਮੀ ਨੇ ਵੀ ਮੂੰਹ ਦਿਖਾਉਣਾ ਹੈ। ਸੰਸਾਰਿਕ ਮਾਇਕੀ ਤੇ ਪਦਾਰਥਕ ਭੋਗਾਂ ਵਿਚੋਂ ਰੋਗ ਵੀ ਪੈਦਾ ਹੋਣੇ ਹਨ। ਸੰਸਾਰ ਵਿਚ ਸਦਾ ਵਾਸਤੇ ਕੋਈ ਸੁਖੀ ਨਹੀਂ ਰਹਿੰਦਾ। ਸਦਾ ਵਾਸਤੇ ਕੋਈ ਦੁੱਖੀ ਵੀ ਨਹੀਂ ਰਹਿੰਦਾ। ਦੁੱਖ ਵੇਲੇ ਕਿਸੇ ਨੂੰ ਦੋਸ਼ ਦੇਣ ਦਾ ਕੋਈ ਫ਼ਾਇਦਾ ਨਹੀਂ। ਦੋਸ਼ ਕੇਵਲ ਆਪਣੇ ਕਰਮਾਂ ਨੂੰ ਦੇਣਾ ਹੈ। ਜਿਹੋ ਜਿਹੇ ਕਰਮ ਮਨੁੱਖ ਕਰਦਾ ਹੈ, ਉਸੇ ਅਨੁਸਾਰ ਚੰਗੇ ਕਰਮ ਦਾ ਫਲ ਸੁੱਖ ਅਤੇ ਮਾੜੇ ਕਰਮ ਦਾ ਸਿੱਟਾ ਦੁੱਖ ਦੇ ਰੂਪ ਵਿਚ ਭੋਗਣਾ ਪੈਂਦਾ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਮਹਾਨ ਰਚਨਾ 'ਪੱਟੀ' ਨਾਂ ਦੀ ਪਾਵਨ ਬਾਣੀ ਵਿਚ ਫ਼ੁਰਮਾ ਰਹੇ ਹਨ –

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਅੰਗ ੪੩੩)

ਇਸ ਸਾਰੀ ਵਿਚਾਰ ਦਾ ਸਿੱਟਾ ਇਹੋ ਹੀ ਹੈ ਕਿ ਅਕਾਲਪੁਰਖ ਵਾਹਿਗੁਰੂ ਸਾਨੂੰ ਸੁੱਖ ਰੂਪੀ ਦਾਤਾਂ ਦੇਣ ਵਾਲਾ ਹੈ। ਅਸਲ ਵਿਚ ਇਹ ਸਾਰੇ ਸੁਖ ਬੇਅੰਤ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਦੇ ਦਰ ਤੋਂ ਲੱਭਣੇ ਹਨ। ਉਸਦੇ ਬੇਅੰਤ ਰੰਗਾਂ ਨੂੰ ਬਿਆਨ ਕਰਨਾ ਬਹੁਤ ਔਖਾ ਕਾਰਜ ਹੈ। ਉਹ ਸਮਰੱਥ ਪ੍ਰਭੂ ਇੰਦਰੀਆਂ ਦੀ ਪਹੁੰਚ ਤੋਂ ਬਹੁਤ ਦੂਰ ਹੈ। ਉਸ ਅਬਿਨਾਸੀ ਪ੍ਰਭੂ ਨਾਲ ਡੂੰਘੀ ਸਾਂਝ ਪੂਰੇ ਸਤਿਗੁਰੂ ਦੇ ਰਾਹੀਂ ਹੀ ਪੈ ਸਕਦੀ ਹੈ। ਰਾਗ ਗਉੜੀ ਵਿਚ ਸ਼ਾਂਤੀ ਦੇ ਪੁੰਜ ਅਤੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ।

*ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ॥*
*ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ॥*

(ਅੰਗ ੨੦੭)

☆☆☆




# ਅੰਮ੍ਰਿਤੁ ਰਸਨਾ ਪੀਉ ਪਿਆਰੀ

ਮਨੁੱਖੀ ਜੀਵਨ ਦੁਰਲੱਭ ਹੈ। ਆਤਮਿਕ ਵਿਕਾਸ ਲਈ ਇਹ ਇਕ ਉੱਤਮ ਮੌਕਾ-ਮੇਲ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਆਵਾਗਵਨ ਦੇ ਅਣਗਿਣਤ ਗੇੜਿਆਂ ਦੇ ਪਿੱਛੋਂ ਮਨੁੱਖੀ ਜਨਮ ਪ੍ਰਾਪਤ ਹੁੰਦਾ ਹੈ। ਇਸ ਲਈ ਇਸ ਉੱਤਮ-ਜੀਵਨ ਦਾ ਪਲ-ਪਲ ਬਹੁਤ ਕੀਮਤੀ ਹੈ। ਸਰੀਰ ਦੀ ਸੰਭਾਲ ਦੇ ਨਾਲ-ਨਾਲ ਆਤਮਿਕ ਵਿਕਾਸ ਲਈ ਵੀ ਨਿਰੰਤਰ ਯਤਨ ਕਰਨ ਦੀ ਲੋੜ ਹੈ। ਸੰਸਾਰ ਦੇ ਜਿੰਨੇ ਵੀ ਰਸ-ਕਸ ਤੇ ਸੁਆਦ ਹਨ, ਇਹਨਾਂ ਸਾਰੇ ਪਦਾਰਥਕ ਸੁੱਖਾਂ ਦੇ ਨਾਲ ਮਨੁੱਖ ਦੀ ਤ੍ਰਿਸ਼ਨਾ ਕਦੇ ਨਹੀਂ ਬੁੱਝਦੀ। ਪ੍ਰਭੂ ਦੇ ਅੰਮ੍ਰਿਤ ਨਾਮ ਦਾ ਅਜਿਹਾ ਰਸ ਹੈ, ਜਿਸ ਵੀ ਪ੍ਰਭੂ-ਪਿਆਰੇ ਨੇ ਇਸ ਨੂੰ ਚਖਿਆ ਹੈ, ਇਕ ਦਿਨ ਉਹ ਮਨੁੱਖ ਬਿਸਮਾਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਜਿਸ ਵੀ ਰੱਬ ਦੇ ਪਿਆਰੇ ਨੇ ਅੰਮ੍ਰਿਤ ਨਾਮ ਦਾ ਰਸ ਆਪਣੀ ਆਤਮਿਕ ਰਸਨਾ ਦੁਆਰਾ ਪੀਤਾ, ਉਹ ਹਮੇਸ਼ਾ ਲਈ ਤ੍ਰਿਪਤ ਹੋ ਗਿਆ। ਵਿਚਾਰ ਅਧੀਨ ਉਪਰੋਕਤ ਗੁਰਬਾਣੀ ਦੀ ਪਾਵਨ ਤੁਕ ਰਾਗ ਗਉੜੀ ਵਿਚ ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ-

*ਆਨ ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥*
*ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥ ੧॥*
*ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥ ੧॥ ਰਹਾਉ॥*

(ਅੰਗ ੧੮੦)

ਅਕਾਲ ਪੁਰਖ ਵਾਹਿਗੁਰੂ ਦਾ ਅੰਮ੍ਰਿਤ ਨਾਮ ਸੰਸਾਰ ਦੇ ਲੋਕਾਂ ਲਈ ਇਕ ਅਜਿਹੀ ਔਸ਼ਧੀ ਭਾਵ ਕੀਮਤੀ ਦਵਾਈ ਹੈ, ਜਿਸ ਨਾਲ ਜੀਉਂਦੇ ਜੀਅ ਮਨੁੱਖ ਮੁਕਤੀ ਦੇ ਦੁਆਰੇ ਦੀ ਪ੍ਰਾਪਤੀ ਕਰ ਸਕਦਾ ਹੈ। ਰਾਗ ਸੋਰਠਿ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਸੌਟੀ 'ਤੇ ਪੂਰੇ ਉਤਰਨ ਵਾਲੇ ਮਹਾਨ ਸੰਤ ਭਗਤ ਭੀਖਨ ਜੀ ਦਾ ਫ਼ੁਰਮਾਨ ਹੈ -

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥*

(ਅੰਗ ੬੫੯)

ਗੁਰੂ-ਸ਼ਬਦ ਦੀ ਅਰਾਧਨਾ ਦੁਆਰਾ ਆਤਮਿਕ ਰਸ ਦੀ ਪ੍ਰਾਪਤੀ ਹੋ ਸਕਦੀ ਹੈ। ਸੱਚੇ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ, ਸ਼ਬਦ ਦੀ ਵਿਚਾਰ ਕਰਨ ਨਾਲ ਅੰਮ੍ਰਿਤ ਰੂਪੀ ਖੂਹ ਵਿਚੋਂ ਪ੍ਰਭੂ ਪ੍ਰੇਮ ਦੀ ਡੋਰ ਨਾਲ ਅੰਮ੍ਰਿਤ ਨਾਮ ਕੱਢਿਆ ਜਾ ਸਕਦਾ ਹੈ। ਰਾਗ ਵਡਹੰਸ ਵਿਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਇਸ ਜੁਗਤੀ ਦਾ ਵਰਨਣ ਕਰ ਰਹੇ ਹਨ -

*ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥*
*ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥*

(ਅੰਗ ੫੭੦)

ਅਸਲ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਸੱਚਾ ਨਾਮ ਹੀ ਅਜਿਹਾ ਅੰਮ੍ਰਿਤ ਹੈ, ਜਿਹੜਾ ਗੁਰ-ਸ਼ਬਦ ਦੇ ਮਾਰਗ 'ਤੇ ਚਲਣ ਵਾਲਿਆਂ ਦੀ ਕੀਮਤੀ ਪੂੰਜੀ ਹੈ। ਮਾਇਆ ਦੇ ਪਸਾਰੇ ਵਿਚ ਫਸੇ ਹੰਕਾਰੀ ਮਨੁੱਖ ਦੀ ਜ਼ਹਿਰ ਨੂੰ ਉਤਾਰਨ ਲਈ, ਪ੍ਰਭੂ ਦੇ ਨਾਮ ਦੀ ਅਰਾਧਨਾ ਕਰਨੀ ਜਗਿਆਸੂ ਦਾ ਪਹਿਲਾ ਫ਼ਰਜ਼ ਹੈ। ਰਾਗ ਬਿਹਾਗੜਾ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਦਾ ਪਾਵਨ ਹੁਕਮ ਹੈ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥*
*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥*

(ਅੰਗ ੫੩੮)

ਸੱਚੇ ਪ੍ਰਭੂ ਦਾ ਸੱਚਾ ਨਾਮ ਅਜਿਹਾ ਬਹੁਮੁੱਲਾ ਧਨ ਹੈ, ਜਿਸਨੂੰ ਅਗਨੀ ਸਾੜ ਨਹੀਂ ਸਕਦੀ, ਚੋਰ ਉਸਨੂੰ ਚੁਰਾ ਨਹੀਂ ਸਕਦਾ। ਪਾਣੀ ਇਸ ਨਾਮ ਰੂਪੀ ਕੀਮਤੀ ਧਨ ਨੂੰ ਡੋਬ ਨਹੀਂ ਸਕਦਾ। ਇਹ ਅਜਿਹਾ ਕੀਮਤੀ ਧਨ ਹੈ ਜਿਸ ਤੋਂ ਬਿਨਾਂ ਮਨੁੱਖ ਪਰਮ-ਪਦ ਦੀ ਪ੍ਰਾਪਤੀ ਵੀ ਨਹੀਂ ਕਰ ਸਕਦਾ। ਅੰਮ੍ਰਿਤ ਨਾਮ ਨੂੰ ਜਪਣ ਵਾਲੇ ਪ੍ਰਭੂ ਭਗਤਾਂ ਦੀ ਇਹੋ ਵਡਿਆਈ ਹੈ, ਜਿਸਦਾ ਸਦਕਾ ਉਹ ਹਮੇਸ਼ਾ ਪ੍ਰਭੂ ਪਿਆਰੇ ਦੇ ਰੰਗ ਵਿਚ ਰੱਤੇ ਰਹਿੰਦੇ ਹਨ। ਰਾਗ ਮਾਰੂ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਹੁਕਮ ਹੈ-

*ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ॥*
*ਨ ਇਹੁ ਧਨੁ ਡੂਬੈ ਨ ਇਸੁ ਧਨੁ ਕਉ ਮਿਲੈ ਸਜਾਇ॥ ੨ ॥*
*ਇਸੁ ਧਨ ਕੀ ਦੇਖਹੁ ਵਡਿਆਈ॥*
*ਸਹਜੇ ਮਾਤੇ ਅਨਦਿਨੁ ਜਾਈ॥ ੩ ॥*
*ਇਕ ਬਾਤ ਅਨੂਪ ਸੁਨਹੁ ਨਰ ਭਾਈ॥*
*ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥ ੪ ॥*

(ਅੰਗ ੯੯੧)

ਸੱਚੇ ਸਤਿਗੁਰੂ ਦੇ ਹੁਕਮ ਵਿਚ ਚਲਦਿਆਂ, ਜੀਵਨ ਬਤੀਤ ਕਰਦਿਆਂ ਨਾਮ ਜਪਣ ਵਾਲੇ ਪ੍ਰਭੂ ਭਗਤਾਂ ਦੀ ਹਉਮੈ ਹਮੇਸ਼ਾ ਲਈ ਮਿਟ ਜਾਂਦੀ ਹੈ। ਜੀਵਨ-ਪੰਧ ਨੂੰ ਮੁਕਾਉਣਾ ਉਹਨਾਂ ਲਈ ਅਸਾਨ ਤੇ ਸੌਖਾ ਹੋ ਜਾਂਦਾ ਹੈ। ਸਿਰੀ ਰਾਗ ਵਿਚ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ –

*ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ, ਸਹਜੇ ਪਾਵੈ ਕੋਇ॥*
*ਜਿਨਾ ਪਰਾਪਤਿ ਤਿਨ ਪੀਆ, ਹਉਮੈ ਵਿਚਹੁ ਖੋਇ॥*

(ਅੰਗ ੩੧)

ਪ੍ਰਭੂ ਦੇ ਸਿਮਰਨ ਨਾਲ ਜਨਮਾਂ-ਜਨਮਾਤਰਾਂ ਦੀ ਮੈਲ ਕੱਟੀ ਜਾਂਦੀ ਹੈ, ਮਨੁੱਖੀ ਮਨ ਦੀ ਭਟਕਣ ਤੇ ਤ੍ਰਿਸ਼ਨਾ ਮੁੱਕ ਜਾਂਦੀ ਹੈ। ਰਾਗ ਗਉੜੀ ਵਿਚ ਇਸ ਪ੍ਰਥਾਇ ਸ਼ਾਂਤੀ ਦੇ ਸਰੂਪ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਅੰਮ੍ਰਿਤ ਨਾਮ ਦੀ ਮਹਿਮਾ ਦੱਸਦੇ ਹੋਏ ਫ਼ੁਰਮਾ ਰਹੇ ਹਨ –

*ਅੰਮ੍ਰਿਤੁ ਨਾਮੁ ਨਿਧਾਨੁ ਹੈ, ਮਿਲਿ ਪੀਵਹੁ ਭਾਈ॥*
*ਜਿਸੁ ਸਿਮਰਤਿ ਸੁਖੁ ਪਾਈਐ, ਸਭ ਤਿਖਾ ਬੁਝਾਈ॥*

(ਅੰਗ ੩੧੮)

ਜਿਹੜਾ ਜਗਿਆਸੂ ਸ਼ਬਦ ਨਾਲ ਜੁੜਕੇ ਜੀਵਨ ਜੀਊਂਦਾ ਹੈ, ਉਸ ਦਾ ਜੀਵਨ ਹੀ ਅਸਲੀ ਜੀਵਨ ਹੈ। ਮਨੁੱਖੀ ਸਰੀਰ ਅੰਦਰ ਨਾਮ ਰੂਪੀ ਅੰਮ੍ਰਿਤ ਦਾ ਸਰੋਵਰ ਡਲਕਾਂ ਮਾਰ ਰਿਹਾ ਹੈ। ਉਸ ਅਕਾਲ ਪੁਰਖ ਵਾਹਿਗੁਰੂ ਦੇ ਪਿਆਰ ਵਿਚ ਜੀਵਨ ਬਤੀਤ ਕਰਦਿਆਂ, ਨਿਰਮਲ ਭਾਉ ਨਾਲ ਇਸ ਕੀਮਤੀ ਵਸਤੂ ਦੀ ਪ੍ਰਾਪਤੀ ਹੋ ਸਕਦੀ ਹੈ। ਰਾਗ ਮਾਰੂ ਵਿਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ–

*ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥*
*ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥*

(ਅੰਗ ੧੦੪੬)

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਉਪਰੋਕਤ ਵਿਚਾਰ ਦੀ ਪੁਸ਼ਟੀ ਕਰਦੇ ਹੋਏ ਫ਼ੁਰਮਾ ਰਹੇ ਹਨ –

*ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ॥*

(ਅੰਗ ੬੧੬)

ਉਪਰੋਕਤ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਸੰਸਾਰ ਦੇ ਸਾਰੇ ਧਰਮਾਂ ਦਾ ਇਹੋ ਇਕੋ ਸੁਨੇਹਾ ਹੈ ਕਿ ਸੱਚੇ ਪ੍ਰਭੂ ਦੇ ਅੰਮ੍ਰਿਤ ਨਾਮ ਨੂੰ ਜਪਣ ਨਾਲੋਂ ਹੋਰ ਕੋਈ ਕੰਮ ਵੀ ਉੱਤਮ

ਤੇ ਸ੍ਰੇਸ਼ਟ ਨਹੀਂ। ਪ੍ਰਭੂ ਦਾ ਸਿਮਰਨ ਕਰਨਾ ਹੀ ਸਾਰੇ ਧਰਮਾਂ ਤੋਂ ਵੱਡਾ ਧਰਮ ਹੈ। ਸਾਹਿਬਾਂ ਦਾ ਗਉੜੀ ਸੁਖਮਨੀ ਵਿਚ ਹੁਕਮ ਹੈ -

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਅੰਗ ੨੬੬)

ਜਿਸ ਅੰਮ੍ਰਿਤ ਨਾਮ ਨੂੰ ਰਿਸ਼ੀ, ਮੁਨੀ ਤੇ ਦੇਵਤੇ ਲੋਚਦੇ ਰਹੇ, ਉਹ ਸੱਚੇ ਸਤਿਗੁਰੂ ਦੀ ਕ੍ਰਿਪਾ ਤੇ ਮਿਹਰ ਨਾਲ ਪਾਇਆ ਜਾ ਸਕਦਾ ਹੈ। ਰਾਮਕਲੀ ਰਾਗ ਦੀ ਪਾਵਨ ਬਾਣੀ 'ਅਨੰਦ ਸਾਹਿਬ' ਵਿਚ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਇਸ ਸੱਚ ਨੂੰ ਬਿਆਨ ਕਰ ਰਹੇ ਹਨ-

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥*
*ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥*

(ਅੰਗ ੯੧੮)






# ਤੇਰਿਆਂ ਭਗਤਾਂ ਕਉ ਬਲਿਹਾਰਾ

ਅਕਾਲ ਪੁਰਖ ਵਾਹਿਗੁਰੂ ਕੁਦਰਤ ਦਾ ਕਾਦਰ ਹੈ। ਇਸ ਗੱਲ ਦੀ ਸੋਝੀ ਕੇਵਲ ਪ੍ਰਭੂ ਪਿਆਰਿਆਂ ਨੂੰ ਹੈ। ਜਿਸ ਮਨੁੱਖ ਉਪਰ ਉਸ ਸੱਚੇ ਪਿਤਾ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੈ, ਉਹਨਾਂ ਜੀਵਾਂ ਨੂੰ ਇਸ ਗੱਲ ਦੀ ਪਛਾਣ ਹੋ ਜਾਂਦੀ ਹੈ। ਉਹ ਉਸ ਸੱਚੇ ਪਿਤਾ ਦੀ ਨੇੜਤਾ ਪ੍ਰਾਪਤ ਕਰ ਲੈਂਦੇ ਹਨ। ਉਸ ਦੀ ਬਣਾਈ ਹੋਈ ਸ੍ਰਿਸ਼ਟੀ ਦਾ ਉਹ ਕਰਤਾ ਹੈ। ਉਸਦੀ ਰਚਨਾ ਦਾ ਕੋਈ ਅੰਤ ਨਹੀਂ ਪਾ ਸਕਿਆ। ਉਹ ਆਪ ਸੱਚਾ ਹੈ, ਉਸਦੀ ਬਾਣੀ ਵੀ ਸੱਚੀ ਹੈ। ਉਸਦੀ ਸ਼ਰਣ 'ਚ ਆਉਣ ਨਾਲ ਹਰ ਪ੍ਰਕਾਰ ਦੇ ਬੰਧਨਾਂ ਤੋਂ ਛੁਟਕਾਰਾ ਮਿਲਦਾ ਹੈ। ਉਸ ਸੱਚੇ ਪ੍ਰਭੂ ਨੂੰ ਜਾਨਣ ਵਾਲੇ ਪੁੱਗੇ ਹੋਏ ਗੁਰਮੁਖਾਂ ਤੇ ਭਗਤਾਂ ਤੋਂ ਬਲਿਹਾਰ ਜਾਣਾ ਹੀ ਉਸਦੀ ਵਡਿਆਈ ਹੈ। ਵਿਚਾਰ ਅਧੀਨ ਗੁਰਬਾਣੀ ਦੀ ਪਾਵਨ ਤੁਕ ਰਾਗ ਬਸੰਤ ਵਿਚ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਨਹਾਰੇ ਸਮੂਹ ਗੁਰੂ ਸਾਹਿਬਾਨਾਂ ਤੇ ਭਗਤਾਂ ਨੇ ਗੁਰਬਾਣੀ ਵਿਚ ਥਾਂ ਪੁਰ ਥਾਂ ਉਸ ਕਰਤੇ ਦੀ ਵਡਿਆਈ ਕਰਦਿਆਂ ਕਿਹਾ ਹੈ ਕਿ ਉਸ ਦੀ ਮਹਿਮਾ ਲਖੀ ਨਹੀਂ ਜਾ ਸਕਦੀ। ਉਸ ਸੱਚੇ ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਵੀ ਮਹਾਨ ਬਣ ਜਾਂਦੇ ਹਨ। ਮਨੁੱਖ ਦੀ ਅਕਲ ਤੇ ਬੁੱਧੀ ਛੋਟੀ ਹੈ। ਉਸ ਬੇਅੰਤ ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਵਾਲਿਆਂ ਤੋਂ ਸਦਕੇ ਤੇ ਕੁਰਬਾਨ ਜਾਣਾ ਵੀ ਉਸਦੀ ਸ਼ੋਭਾ ਤੇ ਉਸਤਤ ਹੈ। ਆਸਾ ਦੀ ਵਾਰ ਵਿਚ ਪਹਿਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ –

*ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥ ੧॥ ਰਹਾਉ॥*
*ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥*

(ਅੰਗ ੪੬੯)

ਉਸ ਵਾਹਿਗੁਰੂ ਦਾ ਸਿਮਰਨ ਕਰਨ ਵਾਲੇ, ਉਸਦੀ ਬੰਦਗੀ ਕਰਨ ਵਾਲੇ ਸਦਾ ਅਮਰ ਹਨ। ਉਹਨਾਂ ਦੀ ਕਦੇ ਮੌਤ ਨਹੀਂ ਹੋ ਸਕਦੀ। ਮਰਦਾ ਉਹ ਹੈ ਜੋ ਜੂਨਾਂ ਵਿਚ ਭਟਕਦਾ ਹੈ। ਉਸਦੀ ਬੰਦਗੀ ਕਰਨ ਵਾਲੇ ਸੱਚ ਵਿਚ ਸਮਾਏ ਰਹਿੰਦੇ ਹਨ। ਇਸੇ ਲਈ ਉਸਦਾ ਧਿਆਨ ਕਰਨ ਵਾਲਾ ਉਸ ਸੱਚੇ ਦੀ ਦਰਗਾਹ ਵਿਚ ਸੁਭਾਇਮਾਨ ਹੁੰਦਾ ਹੈ। ਉਹ ਦਿਨ ਰਾਤ ਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ। ਸ਼ਬਦ ਦੁਆਰਾ ਉਹ ਉਸਦੀ ਬੰਦਗੀ

ਤੇ ਅਰਾਧਨਾ ਕਰਦੇ ਹਨ। ਅਸਲ ਵਿਚ ਸ਼ਬਦ ਵਿਚ ਲੀਨ ਹੋਣਾ ਹੀ ਉਸ ਬੇਅੰਤ ਪ੍ਰਭੂ ਦੀ ਭਗਤੀ ਹੈ। ਸਮਰੱਥ ਪ੍ਰਭੂ ਦੀ ਬੰਦਗੀ ਹੀ ਪ੍ਰਭੂ ਪਿਆਰਿਆਂ ਦੇ ਪ੍ਰਾਣਾਂ ਦਾ ਆਧਾਰ ਹੈ। ਉਸ ਸੱਚੇ ਵਾਹਿਗੁਰੂ ਦੀ ਸੇਵਾ ਵਿਚ ਹਮੇਸ਼ਾ ਲਈ ਰੁੱਝੇ ਰਹਿਣਾ, ਉਸ ਦੀ ਖ਼ੁਸ਼ੀ ਦੇ ਪਾਤਰ ਬਣਨਾ ਹੈ। ਇਸੇ ਬੰਦਗੀ ਨਾਲ ਹੀ ਪ੍ਰਭੂ ਦੇ ਭਗਤ ਆਪਣੇ ਅੰਤਰ ਮਨ ਵਿਚੋਂ ਉਸਦੇ ਮੂਲ ਤੇ ਜੋਤਿ ਸਰੂਪ ਦੀ ਪਛਾਣ ਕਰ ਲੈਂਦੇ ਹਨ। ਰਾਗ ਜੈਤਸਰੀ ਵਿਚ ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਹੁਕਮ ਕਰ ਰਹੇ ਹਨ -

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥*
*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥*

(ਅੰਗ ੬੯੮)

ਕਈ ਵਾਰ ਸਖ਼ਤ ਘਾਲਣਾ ਤੋਂ ਪਿੱਛੋਂ ਵੀ ਫਲ ਦੀ ਪ੍ਰਾਪਤੀ ਨਹੀਂ ਹੁੰਦੀ। ਅਸੀਂ ਆਪਣੇ ਜੀਵਨ ਵਿਚ ਵੇਖਦੇ ਹਾਂ ਕਿ ਕੀਤੀ ਸੇਵਾ ਵੀ ਨਿਸਫਲ ਰਹਿੰਦੀ ਹੈ। ਅਸਲ ਵਿਚ ਉਸ ਸੱਚੇ ਦੀ ਬੰਦਗੀ ਤੇ ਕ੍ਰਿਪਾ ਦੇ ਪਾਤਰ ਬਣਨ ਲਈ ਉਸ ਦੀ ਬਖ਼ਸ਼ਿਸ਼ ਤੇ ਨਦਰਿ ਦੀ ਵੀ ਲੋੜ ਹੁੰਦੀ ਹੈ। ਰਾਗ ਧਨਾਸਰੀ ਵਿਚ ਸ਼ਹੀਦਾਂ ਦੇ ਸਿਰਤਾਜ ਤੇ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ -

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*
*ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥*

(ਅੰਗ ੬੭੨)

ਉਸ ਦੀ ਕ੍ਰਿਪਾ ਦ੍ਰਿਸ਼ਟੀ ਮਨੁੱਖ ਨੂੰ ਬੁਰੇ ਤੋਂ ਭਲਾ ਬਣਾ ਦਿੰਦੀ ਹੈ। ਕੇਵਲ ਉਸ ਸੱਚੇ ਪਿਤਾ ਨੂੰ ਚੰਗਾ ਲੱਗਣ ਦੀ ਦੇਰੀ ਹੈ, ਅੱਖ ਦੇ ਫੋਰ ਵਿਚ ਸਭ ਬੁਰਾਈਆਂ ਉੱਡ ਜਾਂਦੀਆਂ ਹਨ। ਸ਼੍ਰੋਮਣੀ ਸੂਫ਼ੀ ਫ਼ਕੀਰ ਬਾਬਾ ਸ਼ੇਖ਼ ਫ਼ਰੀਦ ਜੀ ਆਪਣੇ ਪਾਵਨ ਸਲੋਕ ਵਿਚ ਫ਼ੁਰਮਾ ਰਹੇ ਹਨ-

*ਕਿਆ ਹੰਸੁ ਕਿਆ ਬਗਲਾ ਜਾ ਕਉ ਨਦਰਿ ਧਰੇ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥*

(ਅੰਗ ੧੩੮੪)

ਅਕਾਲ ਪੁਰਖ ਵਾਹਿਗੁਰੂ ਸਰਬ ਕਲਾ ਸਮਰੱਥ ਹੈ। ਉਸ ਦੇ ਕਾਰਜਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਸੱਚਾ ਪ੍ਰਭੂ ਆਪਣੀ ਕ੍ਰਿਪਾ ਨਾਲ ਆਪੇ ਹੀ ਪਛਾਣ ਕਰਵਾਉਂਦਾ ਹੈ। ਉਸਦੀ ਪਾਰਸ ਛੋਹ ਨਾਲ ਮਨੁੱਖ ਦੀ ਭਟਕਣ ਮੁੱਕ ਜਾਂਦੀ ਹੈ। ਮਨ ਇਕਾਗਰ ਹੋ ਜਾਂਦਾ ਹੈ। ਸ਼ੰਕਾਵਾਂ, ਭਰਮਾਂ ਤੇ ਭੁਲੇਖਿਆਂ ਦੀ ਨਵਿਰਤੀ ਹੋ ਜਾਂਦੀ ਹੈ। ਉਸ ਸੱਚੇ ਪਿਤਾ ਦੀ ਬੰਦਗੀ ਕਰਨ ਵਾਲੇ ਪ੍ਰਭੂ ਭਗਤਾਂ ਦੇ ਕਰਮਾਂ ਦੇ ਲੇਖੇ ਨਿਬੜ ਜਾਂਦੇ ਹਨ, ਨਿਰਲੇਪਤਾ ਆ ਜਾਂਦੀ

ਹੈ, ਵਿਕਾਰਾਂ ਉੱਤੇ ਕਾਬੂ, ਮਨ ਦੀ ਮੌਤ, ਆਤਮ ਰਸ ਦੀ ਪ੍ਰਾਪਤੀ, ਦੁੱਖਾਂ ਤੋਂ ਛੁਟਕਾਰਾ, ਦੁਬਿਧਾ ਦਾ ਖ਼ਾਤਮਾ, ਰੋਗਾਂ ਤੋਂ ਛੁਟਕਾਰਾ, ਪ੍ਰਮਾਤਮਾ ਦੇ ਭੈ ਤੇ ਭਉ ਦੀ ਪ੍ਰਾਪਤੀ, ਸਹਿਜ ਅਵਸਥਾ, ਮਾਨਸਿਕ ਟਿਕਾਉ, ਗਿਆਨ ਦਾ ਪ੍ਰਕਾਸ਼, ਦਿਬ ਦ੍ਰਿਸ਼ਟੀ ਦੀ ਪ੍ਰਾਪਤੀ, ਗੁਰੂ ਦੇ ਸ਼ਬਦ ਦਾ ਅਭਿਆਸ ਉਸਦੀ ਨਦਰਿ-ਇ-ਰਹਿਮਤ ਦੇ ਚਮਤਕਾਰ ਹਨ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਬਸੰਤ ਵਿਚ ਫ਼ੁਰਮਾਨ ਕਰ ਰਹੇ ਹਨ -

*ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ॥*
*ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ, ਸੋਈ ਤੁਝੈ ਪਛਾਣੈ॥*

(ਅੰਗ ੧੧੮੫)

ਆਪਣੇ ਪਿਆਰਿਆਂ ਦੇ ਕਾਰਜਾਂ ਨੂੰ ਉਹ ਆਪ ਹੀ ਸਵਾਰਦਾ ਹੈ। ਕੇਵਲ ਉਸਦੀ ਬੰਦਗੀ ਵਿਚ ਜੁੜਨ ਦੀ ਲੋੜ ਹੈ। ਤੀਜੇ ਪਾਤਸ਼ਾਹ ਸੇਵਾ ਦੇ ਸਾਕਾਰ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਦਾ ਰਾਗ ਸੋਰਠਿ ਵਿਚ ਹੁਕਮ ਹੈ -

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*
*ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥*

(ਅੰਗ ੬੩੮)

ਜਿਹਨਾਂ ਪ੍ਰਭੂ-ਪਿਆਰਿਆਂ ਦੇ ਹਿਰਦਿਆਂ ਵਿਚ ਸੱਚੇ ਸਤਿਗੁਰੂ ਦਾ ਵਾਸਾ ਹੁੰਦਾ ਹੈ, ਉਹਨਾਂ ਦੇ ਸਦਕੇ ਤੇ ਬਲਿਹਾਰ ਜਾਣਾ ਚਾਹੀਦਾ ਹੈ। ਰਾਗ ਮਲਾਰ ਵਿਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ ਭਲ ਭਾਂਤਿ॥*
*ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ ਜਾਂਤ॥*

(ਅੰਗ ੧੨੬੪)

ਰਾਤ ਦਿਨ ਉਸ ਵਾਹਿਗੁਰੂ ਦੀ ਬੰਦਗੀ ਕਰਨ ਵਾਲੇ ਪ੍ਰਭੂ ਪਿਆਰੇ ਉਸ ਅਕਾਲ ਪੁਰਖ ਵਾਹਿਗੁਰੂ ਦੀ ਖ਼ੁਸ਼ੀ ਦੇ ਪਾਤਰ ਬਣ ਸਕਦੇ ਹਨ। ਜਿਹੜੇ ਉਸ ਦੇ ਰੰਗ ਵਿਚ ਰੰਗੇ ਉਸ ਸੱਚੇ ਪਿਤਾ ਨਾਲ ਜੁੜਕੇ ਜੀਵਨ ਪੈਂਡੇ ਨੂੰ ਤਹਿ ਕਰਦੇ ਹਨ, ਉਹ ਭਲੇ ਹਨ, ਉਹਨਾਂ ਦੇ ਬਲਿਹਾਰ ਜਾਣਾ ਚਾਹੀਦਾ ਹੈ। ਰਾਗ ਗਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ-

*ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ॥*
*ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ॥*

(ਅੰਗ ੨੧੮)

ਪ੍ਰਭੂ ਦੇ ਨਾਮ ਦਾ ਖ਼ਜ਼ਾਨਾ ਕਦੇ ਨਹੀਂ ਮੁੱਕਦਾ। ਇਸਦੀ ਕੀਮਤ ਵੀ ਨਹੀਂ ਪਾਈ ਜਾ ਸਕਦੀ। ਪ੍ਰਭੂ ਨਾਮ ਧਨ ਬਹੁਮੁੱਲਾ ਹੈ। ਇਹ ਨਾਮ ਧਨ ਵਾਹਿਗੁਰੂ ਦੇ ਪਿਆਰਿਆਂ ਦੇ ਹਿਰਦੇ

ਘਰ ਵਿਚੋਂ ਪ੍ਰਾਪਤ ਹੁੰਦਾ ਹੈ। ਰਾਗ ਸੋਰਠਿ ਵਿਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ -

*ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ॥*
*ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥*
*ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸਇ॥*

(ਅੰਗ ੬੦੦)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਪ੍ਰਭੂ ਦੇ ਭਗਤਾਂ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ। ਹੰਕਾਰੀ ਮਨੁੱਖ ਹਉਮੈ ਰੂਪੀ ਜ਼ਹਿਰ ਨਾਲ ਹੀ ਇਸ ਸੰਸਾਰ ਤੋਂ ਚਲੇ ਜਾਂਦੇ ਹਨ। ਉਹ ਸੱਚਾ ਪ੍ਰਭੂ ਭਗਤਾਂ ਦੇ ਹਿਰਦੇ ਵਿਚ ਵਸਦਾ ਹੈ। ਉਹ ਆਪਣੇ ਭਗਤਾਂ ਦੀ ਆਪ ਹੀ ਸਾਰ ਲੈਂਦਾ ਹੈ। ਪ੍ਰਭੂ ਦੇ ਭਗਤਾਂ ਦੇ ਬੋਲ ਸੱਚੇ ਪਿਤਾ ਪ੍ਰਮਾਤਮਾ ਦੀ ਦਰਗਾਹ ਵਿਚ ਵੀ ਪਰਵਾਨ ਹਨ। ਰਾਗ ਗੂਜਰੀ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ-

*ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ॥*
*ਭਗਤਾ ਤੇਰੀ ਟੇਕ ਰਤੇ ਸਚਿ ਨਾਇ॥*
*ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ॥*
*ਭਗਤ ਤੇਰੇ ਦਇਆਲ ਓਨ੍ਾ ਮਿਹਰ ਪਾਇ॥*
*ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ॥*
*ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ॥*
*ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ॥*
*ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ॥*

(ਅੰਗ ੫੨੧-੨੨)






# ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ

ਗੁਰਮਤਿ ਅਨੁਸਾਰ ਮਨੁੱਖੀ ਜੀਵਨ ਨੂੰ ਬਾਕੀ ਸਭ ਜੂਨਾਂ ਤੋਂ ਉੱਚਾ, ਸੁੱਚਾ, ਉੱਤਮ ਅਤੇ ਦੁਰਲੱਭ ਮੰਨਿਆ ਗਿਆ ਹੈ। ਮਨੁੱਖ ਹੀ ਹੈ ਜੋ ਸਰਬ ਵਿਆਪੀ ਆਤਮਾ ਦੀ ਖੋਜ ਕਰ ਸਕਦਾ ਹੈ ਅਤੇ ਆਪੇ ਦੀ ਪਛਾਣ ਵੀ ਕਰ ਸਕਦਾ ਹੈ। ਮਨੁੱਖ ਦੀ ਜੂਨੀ ਇਸ ਲਈ ਵੀ ਸਰਵ-ਸ੍ਰੇਸ਼ਠ ਹੈ ਕਿਉਂਕਿ ਇਸ ਜੂਨੀ ਵਿਚ ਹੀ ਪ੍ਰਭੂ ਪ੍ਰਾਪਤੀ ਲਈ ਯਤਨਸ਼ੀਲ ਰਿਹਾ ਜਾ ਸਕਦਾ ਹੈ। ਬਾਕੀ ਜੀਵਾਂ ਜੰਤੂਆਂ ਦਾ ਜੀਵਨ ਖਾਨ-ਪਾਨ ਤੱਕ ਹੀ ਸੀਮਤ ਰਹਿੰਦਾ ਹੈ। ਮਨੁੱਖ ਹੀ ਹੈ ਜੋ ਜੀਵਨ ਦੇ ਡੂੰਘੇ ਭੇਦਾਂ ਅਤੇ ਰਹੱਸਾਂ ਨੂੰ ਜਾਨਣ ਦੀ ਕੋਸ਼ਿਸ਼ ਕਰਦਾ ਹੈ ਅਤੇ ਜੀਵਨ-ਲਕਸ਼ ਦੀ ਤਲਾਸ਼ ਕਰਦਾ ਹੈ। ਰਾਗ ਆਸਾ ਵਿਚ ਮਨੁੱਖ ਦੇ ਉੱਤਮ ਹੋਣ ਦਾ ਜ਼ਿਕਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਕਰਦੇ ਹੋਏ ਫ਼ੁਰਮਾਉਂਦੇ ਹਨ -

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

(ਅੰਗ ੩੭੪)

ਪਰ ਸਰੀਰ ਅਤੇ ਆਤਮਾ ਦਾ ਸੰਜੋਗ ਸਦਾ ਨਹੀਂ ਬਣਿਆ ਰਹਿ ਸਕਦਾ। ਇਕ ਦਿਨ ਆਤਮਾ ਸਰੀਰ ਨੂੰ ਛੱਡ ਦੇਵੇਗੀ। ਮਨੁੱਖ ਪਦਾਰਥਕ ਸੁੱਖਾਂ ਦੀ ਦੌੜ ਵਿਚ ਆਪਣੇ ਸੁਭਾਅ ਦੇ ਅਧੀਨ ਹੋਣ ਕਾਰਨ ਇਸ ਸਦੀਵੀ ਸੱਚ ਨੂੰ ਭੁਲ ਬੈਠਾ ਹੈ। ਉਹ ਸੰਸਾਰਿਕ ਸੁੱਖਾਂ ਨੂੰ ਹੀ ਜੀਵਨ ਦਾ ਮਨੋਰਥ ਸਮਝੀ ਬੈਠਾ ਹੈ। ਸਿੱਟੇ ਵਜੋਂ ਆਪਣੇ ਫ਼ਰਜ਼ਾਂ ਦਾ ਪਾਲਣ ਵੀ ਨਹੀਂ ਕਰਦਾ। ਉਹ ਅਜਿਹੀ ਪਸ਼ੂ ਬਿਰਤੀ ਕਾਰਨ ਹੀ ਪਾਪਾਂ ਦੇ ਜਾਲ ਵਿਚ ਫਸ ਜਾਂਦਾ ਹੈ ਅਤੇ ਇਸੇ ਕਾਰਨ ਇਨਸਾਨੀਅਤ ਤੋਂ ਬਹੁਤ ਦੂਰ ਚਲਾ ਜਾਂਦਾ ਹੈ। ਸਰਬ ਸਾਂਝੇ ਗੁਰੂ ਨਾਨਕ ਸਾਹਿਬ ਰਾਗ ਮਾਝ ਵਿਚ ਇਸ ਸਚਾਈ ਤੋਂ ਪਰਦੇ ਚੁੱਕ ਰਹੇ ਹਨ। ਫ਼ੁਰਮਾਨ ਹੈ :

*ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥*
*ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥*
*ਮੂਰਖੁ ਭੋਗੇ ਭੋਗੁ ਦੁਖ ਸਬਾਇਆ॥*
*ਸੁਖਹੁ ਉਠੇ ਰੋਗ ਪਾਪ ਕਮਾਇਆ॥*

(ਅੰਗ ੧੩੯)

ਗੁਰਬਾਣੀ ਦੇ ਰਚਨਹਾਰਿਆਂ ਨੇ ਮਨੁੱਖਾ ਜਨਮ ਨੂੰ ਇਕ ਖੇਤ ਨਾਲ ਉਪਮਾ ਦਿੱਤੀ

ਹੈ। ਜਿਵੇਂ ਇਕ ਕਿਸਾਨ ਆਪਣੇ ਖੇਤ ਨੂੰ ਬੀਜਣ ਲਈ ਤਿਆਰ ਕਰਦਾ ਹੈ। ਫਿਰ ਉਸ ਵਿਚ ਬੀਜ ਬੀਜਦਾ ਹੈ। ਜੋ ਬੀਜ ਬੀਜਦਾ ਹੈ, ਉਸਦਾ ਫਲ ਵੀ ਉਸੇ ਬੀਜ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਸੇ ਪ੍ਰਕਾਰ ਇਸ ਮਨੁੱਖਾ ਦੇਹੀ ਰੂਪੀ ਖੇਤ ਵਿਚ ਜਿਸ ਪ੍ਰਕਾਰ ਦੇ ਅਮਲਾਂ ਦਾ ਬੀਜ ਬੀਜਿਆ ਜਾਂਦਾ ਹੈ, ਉਸੇ ਤਰ੍ਹਾਂ ਦਾ ਫਲ ਮਨੁੱਖ ਨੂੰ ਮਿਲ ਜਾਂਦਾ ਹੈ। ਜੇ ਉਹ ਪਾਪ ਕਰਦਾ ਹੈ ਤਾਂ ਪਾਪ ਦਾ ਫਲ ਉਸ ਨੂੰ ਅਵੱਸ਼ ਮਿਲਦਾ ਹੈ। ਜੇ ਉਹ ਬਦੀ ਕਰਦਾ ਹੈ, ਤਦ ਬਦੀ ਦਾ ਫਲ ਵੀ ਉਸਨੂੰ ਅਵੱਸ਼ ਮਿਲਦਾ ਹੈ। ਪੁੰਨ ਅਤੇ ਪਾਪ ਕਹਿਣ ਮਾਤਰ ਹੀ ਨਹੀਂ, ਸਗੋਂ ਇਹਨਾਂ ਦਾ ਫਲ ਉਸ ਨੂੰ ਅਵੱਸ਼ ਭੋਗਣਾ ਹੀ ਪੈਂਦਾ ਹੈ। ਇਸ ਲਈ ਮਨੁੱਖ ਦਾ ਫ਼ਰਜ਼ ਹੈ ਕਿ ਉਹ ਹਮੇਸ਼ਾ ਹਰ ਕੰਮ ਨੂੰ ਜਾਂਚ ਕੇ, ਪਰਖ ਕੇ ਅਤੇ ਘੋਖਕੇ ਕਰਨ ਲਈ ਤੱਤਪਰ ਰਹੇ। ਮਨੁੱਖੀ ਜੀਵਨ ਦਾ ਅਧਾਰ ਸਦ ਗੁਣ ਹਨ ਤੇ ਅਵਗੁਣ ਪਸ਼ੂ ਬਿਰਤੀ ਦੀ ਨਿਸ਼ਾਨੀ ਹਨ। ਗੁਰਮਤਿ ਨੇ ਇਨਸਾਨ ਨੂੰ ਕੇਵਲ ਇਨਸਾਨ ਬਣਨ ਦਾ ਉਪਦੇਸ਼ ਦਿੱਤਾ ਹੈ। ਗੁਰੂ ਨਾਨਕ ਸਾਹਿਬ ਆਪਣੀ ਮਹਾਨ ਰਚਨਾ 'ਜਪੁਜੀ' ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*
*ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥*

(ਅੰਗ ੪)

ਕਈ ਮਨੁੱਖ ਆਪਣੇ ਜੀਵਨ ਵਿਚ ਸੰਸਾਰਿਕ ਸੁੱਖਾਂ ਦੀ ਖ਼ਾਤਰ ਨਿਰੀਆਂ ਚਲਾਕੀਆਂ, ਚੁਸਤੀਆਂ, ਫ਼ਰੇਬਾਂ 'ਤੇ ਧੋਖਿਆਂ ਨਾਲ ਪਾਪ ਦੀ ਖੱਟੀ ਕਰਕੇ ਅਮੀਰ ਬਣ ਜਾਂਦੇ ਹਨ। ਫਿਰ ਇਹਨਾਂ ਧਨ ਦੇ ਅਮੀਰਾਂ ਕੋਲ ਕੁਝ ਖ਼ੁਦਗ਼ਰਜ਼ ਲੋਕ, ਖ਼ੁਸ਼ਾਮਦੀ ਲੋਕ ਆਪਣੀਆਂ ਗ਼ਰਜ਼ਾਂ ਤੇ ਲੋੜਾਂ ਦੀ ਪੂਰਤੀ ਲਈ, ਉਹਨਾਂ ਦੀ ਹਜ਼ੂਰੀ ਵਿਚ ਉਹਨਾਂ ਦੇ ਅੱਗੇ ਪਿੱਛੇ ਫਿਰਦੇ ਹਨ। ਫਿਰ ਇਹੋ ਮਨੁੱਖ ਧਨ-ਦੌਲਤ, ਲਾਉ ਲਸ਼ਕਰ ਤੇ ਰਿਸ਼ਤੇਦਾਰੀਆਂ ਦੇ ਅਧਾਰ 'ਤੇ ਦੁਨੀਆਂ ਵਿਚ ਪ੍ਰਸਿੱਧੀ ਪ੍ਰਾਪਤ ਕਰਦੇ ਹਨ। ਹੁਣ ਸੰਸਾਰਿਕ ਲੋਕ ਉਹਨਾਂ ਨੂੰ ਵੱਡਾ ਮਨੁੱਖ ਵੀ ਖ਼ਿਆਲ ਕਰਦੇ ਹਨ ਤੇ ਇਹੋ ਵਡਿਆਈ ਤੇ ਚੌਧਰ ਦੀ ਭੁੱਖ ਕਾਰਨ ਉਹ ਖ਼ੁਦ ਨੂੰ ਮਨੁੱਖਾਂ ਦਾ ਸਰਦਾਰ ਖ਼ਿਆਲ ਕਰਨ ਲੱਗ ਜਾਂਦੇ ਹਨ। ਫਿਰ ਇਹੋ ਸਮਾਂ ਹੀ ਹੁੰਦਾ ਹੈ ਜਦੋਂ ਉਹ ਧਨੀ ਲੋਕ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਰਗੇ ਵਿਕਾਰਾਂ ਦਾ ਸ਼ਿਕਾਰ ਹੋ ਜਾਂਦੇ ਹਨ। ਹੁਣ ਪਾਪ ਦੀ ਇਹੋ ਖੱਟੀ ਉਹਨਾਂ ਨੂੰ ਪਿਆਰੀ ਲੱਗਦੀ ਹੈ। ਪਾਪ ਦੇ ਪਾਸਾਰੇ ਤੋਂ ਬਚਣ ਦਾ ਇਕੋ ਮਾਤਰ ਸਾਧਨ ਆਪੇ ਦੀ ਪਛਾਣ ਹੈ, ਜੋ ਉਸਦੀ ਰਹਿਮਤ ਤੇ ਬਖ਼ਸ਼ਿਸ਼ ਦੇ ਪਾਤਰ ਬਣਨ ਨਾਲ ਪ੍ਰਾਪਤ ਹੁੰਦੀ ਹੈ। ਰਾਮਕਲੀ ਦਖਣੀ ਓਅੰਕਾਰ ਵਿਚ ਗੁਰੂ ਸਾਹਿਬ ਇਸ ਸਚਾਈ ਦਾ ਵਰਨਣ ਕਰ ਰਹੇ ਹਨ। ਫ਼ੁਰਮਾਨ ਹੈ -

*ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥*
*ਪਰਹਰਿ ਪਾਪੁ ਪਛਾਣੈ ਆਪੁ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ॥*

(ਅੰਗ ੯੩੫)

ਅਜਿਹੇ ਪਾਪਾਂ ਵਿਚ ਗਲਤਾਨ ਤੇ ਵਿਕਾਰਾਂ ਵਿਚ ਪਰੁੱਚੇ ਮਨੁੱਖਾਂ ਨੂੰ ਝੂਠੀਆਂ ਸ਼ੁਹਰਤਾਂ ਤੇ ਵਡਿਆਈਆਂ ਛੱਡਕੇ ਇਨਸਾਨੀਅਤ ਦਾ ਪੱਲਾ ਫੜਨ ਦਾ ਸਿੱਧਾ ਤੇ ਸਪੱਸ਼ਟ ਮਾਰਗ ਗੁਰਬਾਣੀ ਨੇ ਦੱਸਿਆ ਹੈ। ਲੋਕਾਂ ਦੀ ਨਿਗਾਹ ਵਿਚ ਭਾਵੇਂ ਤੁਸੀਂ ਕਿੰਨੇ ਵੀ ਵੱਡੇ, ਉੱਚੇ ਅਤੇ ਮਹਾਨ ਹੋਵੋ, ਪਰ ਅਕਾਲ ਪੁਰਖ ਵਾਹਿਗੁਰੂ ਦੀ ਦ੍ਰਿਸ਼ਟੀ ਵਿਚ ਤੁਸੀਂ ਇਕ ਕੀੜੇ ਦੀ ਹੈਸੀਅਤ ਵੀ ਨਹੀਂ ਰੱਖਦੇ। ਇਸ ਲਈ ਇਨਸਾਨ ਬਣਨ ਲਈ ਹੈਵਾਨੀਅਤ ਭਾਵ ਪਸ਼ੂ ਬਿਰਤੀ ਛੱਡਣੀ ਪਵੇਗੀ। ਗੁਰੂ ਨਾਨਕ ਸਾਹਿਬ ਆਪਣੀ ਮਹਾਨ ਰਚਨਾ 'ਜਪੁਜੀ' ਵਿਚ ਅਜਿਹਾ ਉਪਦੇਸ਼ ਦੇ ਰਹੇ ਹਨ – ਫ਼ੁਰਮਾਨ ਹੈ –

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*
*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥*

(ਅੰਗ ੨)

ਅਸੀਂ ਮੰਨਦੇ ਹਾਂ ਕਿ ਮਨੁੱਖੀ ਸਰੀਰ ਇਸ ਲਈ ਦੁਰਲੱਭ ਹੈ ਕਿਉਂਕਿ ਮਨੁੱਖ ਹੀ ਹੈ ਜੋ ਗਿਆਨ ਪ੍ਰਾਪਤ ਕਰਕੇ ਆਪੇ ਦੀ ਪਛਾਣ ਕਰ ਸਕਦਾ ਹੈ। ਹੁਣ ਤੱਕ ਸਾਨੂੰ ਧਾਰਮਿਕ ਆਗੂ ਵੀ ਸਾਨੂੰ ਇਹੋ ਸੋਝੀ ਦਿੰਦੇ ਆਏ ਹਨ। ਇਹ ਮਨੁੱਖੀ ਸਰੀਰ ਸੱਚੇ ਪ੍ਰਭੂ ਦਾ ਨਿਵਾਸ ਅਸਥਾਨ ਹੈ। ਇਸ ਕਰਕੇ ਹੀ ਮਨੁੱਖਾ ਸਰੀਰ ਨੂੰ ਪ੍ਰਭੂ ਦਾ ਨਿਵਾਸ ਸਥਾਨ ਜਾਣਕੇ ਇਸ ਸਰੀਰ ਦੀ ਮਾਨਸਿਕ, ਆਤਮਿਕ ਤੇ ਸਰੀਰਕ ਤੰਦਰੁਸਤੀ ਲਈ ਹਮੇਸ਼ਾ ਤੱਤਪਰ ਰਹਿਣਾ ਚਾਹੀਦਾ ਹੈ। ਇਕ ਸੰਸਾਰ ਰੂਪੀ ਭਵ ਸਾਗਰ ਤੋਂ ਪਾਰ ਉਤਾਰਾ ਵੀ ਹਿਰਦੇ ਰੂਪੀ ਘਰ ਦੀ ਸ਼ੁੱਧਤਾ ਨਾਲ ਹੀ ਹੋ ਸਕਦਾ ਹੈ। ਇਸੇ ਜੁਗਤੀ ਨਾਲ ਹੀ ਅਸੀਂ ਅਚੇਤ ਪਾਪਾਂ ਤੋਂ ਛੁਟਕਾਰਾ ਪ੍ਰਾਪਤ ਕਰ ਸਕਦੇ ਹਾਂ। ਗਉੜੀ ਰਾਗ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦਾ ਇਸ ਪ੍ਰਥਾਇ ਹੁਕਮ ਹੈ –

*ਨਰ ਅਚੇਤ ਪਾਪ ਤੇ ਡਰੁ ਰੇ॥*
*ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥ ੧ ॥ ਰਹਾਉ॥*
*ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥*
*ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥ ੧ ॥*
*ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ॥*
*ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ॥ ੨ ॥*

(ਅੰਗ ੨੨੦)

ਇਸ ਸਚਾਈ ਨੂੰ ਭੁੱਲ ਕੇ ਅਸੀਂ ਸਦਾ ਸਰੀਰਿਕ ਤੇ ਸੰਸਾਰਿਕ ਸੁੱਖਾਂ ਦੀ ਪ੍ਰਾਪਤੀ ਲਈ ਦਿਨ ਰਾਤ ਮਾਰੇ ਮਾਰੇ ਫਿਰਦੇ ਹਾਂ। ਮਨੁੱਖ ਆਪਣੇ ਮਨ ਨੂੰ ਠੁੰਮਣਾ ਦੇਣ ਲਈ ਕਈ ਝੂਠੀਆਂ ਆਸਾਂ ਲਾਈ ਅਮੋਲਕ ਜੀਵਨ ਨੂੰ ਅਜਾਈਂ ਗਵਾਈ ਜਾ ਰਿਹਾ ਹੈ। ਉਹ ਇਸ ਗੱਲ ਨੂੰ ਵੀ ਭੁੱਲ ਜਾਂਦਾ ਹੈ ਕਿ ਉਸਨੇ ਇਕ ਦਿਨ ਇਸ ਸੰਸਾਰ ਨੂੰ ਛੱਡਣਾ ਹੈ। ਬੇਅੰਤ ਪ੍ਰਭੂ ਦੀ ਬੰਦਗੀ ਨੂੰ ਛੱਡਕੇ ਮਨੁੱਖ ਦੀ ਹਾਲਤ ਉਸ ਗੰਦਗੀ 'ਤੇ ਰਹਿਣ ਵਾਲੀ ਉਸ ਮੱਖੀ ਵਾਲੀ ਹੈ ਜੋ ਚੰਦਨ ਦੀ ਸੁਗੰਧੀ ਨੂੰ ਛੱਡਕੇ ਪਾਪਾਂ ਦੀ ਗੰਦਗੀ ਰੂਪੀ ਦੁਰਗੰਧ ਵੱਲ ਨੂੰ ਦੌੜਦੀ ਹੈ। ਸ਼੍ਰੋਮਣੀ ਭਗਤ ਕਬੀਰ ਜੀ ਇਸ ਪ੍ਰਥਾਇ ਆਪਣੇ ਇਕ ਸਲੋਕ ਵਿਚ ਫੁਰਮਾਉਂਦੇ ਹਨ –

*ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥*
*ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥*

(ਅੰਗ ੧੩੬੮)

ਅਸੀਂ ਆਪਣੇ ਨਿੱਤ ਦੇ ਕਾਰ-ਵਿਹਾਰ ਵਿਚ ਲੱਗੇ, ਉਸ ਪੰਛੀ ਵਾਂਗ ਸਵੇਰ ਤੋਂ ਉਠਕੇ ਰਾਤ ਤੱਕ ਚੋਗਾ ਬਟੋਰਨ ਜਾਂ ਇਕ ਦੂਜੇ ਦਾ ਸ਼ਿਕਾਰ ਕਰਨ ਵਿਚ ਰੁੱਝੇ ਰਹਿੰਦੇ ਹਾਂ ਤੇ ਰੈਣ ਬਸੇਰਾ ਕਰਨ ਲਈ ਪੰਛੀ ਵਾਂਗ ਹੀ ਰਾਤ ਪੈਣ 'ਤੇ ਆਪਣੇ ਆਲ੍ਹਣਿਆਂ ਵਿਚ ਚਲੇ ਜਾਂਦੇ ਹਾਂ। ਅਗਲੇ ਦਿਨ ਫਿਰ ਚੋਗਾ ਚੁੱਗਣ ਵਿਚ ਜੁੱਟ ਜਾਂਦੇ ਹਾਂ। ਫਿਰ ਇਕ ਦਿਨ ਉਸ ਪੰਛੀ ਵਾਂਗ ਸ਼ਿਕਾਰੀ ਰੂਪ ਜਮਦੂਤ ਦੇ ਗੁਲੇਲੇ ਦੀ ਮਾਰ ਹੇਠ ਆ ਕੇ ਮਰ ਜਾਂਦੇ ਹਾਂ। ਇਹ ਗੱਲ ਮਨੁੱਖਤਾ ਤੋਂ ਬਹੁਤ ਪਰੇ ਦੀ ਗੱਲ ਹੈ। ਕੀ ਨਿਰਾ ਜਾਨਵਰਾਂ ਜਾਂ ਪੰਛੀਆਂ ਵਾਂਗ ਜੀਵਨ ਬਤੀਤ ਕਰਨਾ ਹੀ ਮਨੁੱਖ ਜੀਵਨ ਅਖਵਾ ਸਕਦਾ ਹੈ? ਬੁਰਾਈਆਂ ਤੇ ਮੰਦੇ ਕੰਮਾਂ ਵਿਚ ਖੱਚਤ ਮਨੁੱਖ ਕਰਨਹਾਰ ਪ੍ਰਭੂ ਨੂੰ ਬੁਝ ਹੀ ਨਹੀਂ ਸਕਿਆ। ਜਦੋਂ ਕੋਈ ਮਨੁੱਖ ਜਾਣਦਾ ਬੁੱਝਦਾ ਹੋਇਆ ਕੋਈ ਗ਼ਲਤੀ ਕਰਦਾ ਹੈ, ਤਾਂ ਉਹ ਗ਼ਲਤੀ ਖਿਮਾ ਯੋਗ ਨਹੀਂ ਰਹਿੰਦੀ। ਅਸੀਂ ਕੀਤੇ ਕੁਕਰਮਾਂ ਤੋਂ ਮੁਕਤ ਨਹੀਂ ਹੋ ਸਕਦੇ। ਸੇਵਾ ਦੇ ਪੁੰਜ ਤੀਸਰੇ ਨਾਨਕ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਦਾ ਹੁਕਮ ਹੈ –

*ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਾਇਆ ਜਾਇ॥*
*ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ॥*
*ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ॥*

(ਅੰਗ ੩੯)

ਸੰਸਾਰਕ ਰਸਾਂ ਕਸਾਂ ਵਿਚ ਖੱਚਤ ਮਨਮੁੱਖ ਮਨੁੱਖ ਜਾਣਦਾ ਹੋਇਆ ਵੀ ਅਨਜਾਣ ਬਣਿਆ ਬੈਠਾ ਹੈ। ਸੁਣਦਾ ਹੋਇਆ ਵੀ ਕੰਨ ਬੰਦ ਕਰੀ ਬੈਠੀ ਹੈ। ਅੱਖਾਂ ਹੁੰਦਿਆਂ ਹੋਇਆਂ ਵੀ ਅੱਖਾਂ ਬੰਦ ਕਰੀ ਬੈਠਾ ਹੈ। ਕੁਕਰਮਾਂ ਅਤੇ ਪਾਪਾਂ ਵਿਚ ਡੁੱਬਿਆ ਹੋਇਆ ਵੀ ਹਿਰਦੇ ਰੂਪੀ ਘਰ ਵਿਚ ਵਸਦੇ ਪ੍ਰਭੂ ਨੂੰ ਵੇਖ ਨਹੀਂ ਸਕਿਆ। ਰਾਗ ਸੂਹੀ ਵਿਚ ਸ਼ਾਂਤੀ ਦੇ ਪੁੰਜ ਤੇ ਬਾਣੀ

ਦੇ ਬੋਹਿਥ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸੁਚੇਤ ਕਰ ਰਹੇ ਹਨ -

*ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ॥*
*ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ॥*

(ਅੰਗ ੭੪੧)

ਮਨੁੱਖਾ ਦੇਹੀ ਉਸਦੀ ਬੁਖ਼ਸ਼ਿਸ਼ ਸਦਕਾ ਹੀ ਪ੍ਰਾਪਤ ਹੁੰਦੀ ਹੈ। ਇਸ ਦੇਹੀ ਦੇ ਭਲੇ ਬੁਰੇ ਕਰਮਾਂ ਦਾ ਫਲ ਦੇਣ ਲਈ ਉਸ ਸੱਚੇ ਸਿਰਜਣਹਾਰ ਪ੍ਰਭੂ ਨੇ ਧਰਮਰਾਜ ਭਾਵ ਰੱਬੀ ਹੁਕਮ ਤੇ ਈਸ਼ਵਰੀ ਵਿਧਾਨ ਕਾਇਮ ਕੀਤਾ ਹੈ। ਬੁਰੇ ਕੰਮਾਂ ਅਤੇ ਅਚੇਤ ਪਾਪਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਰੱਬੀ ਹੁਕਮ ਅਤੇ ਈਸ਼ਵਰੀ ਵਿਧਾਨ ਮੁਤਾਬਿਕ ਜੀਵਨ ਬਸਰ ਕਰਨ ਦੀ ਲੋੜ ਹੈ। ਰਾਗ ਮਾਰੂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਪਾਪ ਕਰੇਦੜ ਸਰਪਰ ਮੁਠੇ॥*
*ਅਜਰਾਈਲਿ ਫੜੇ ਫੜਿ ਕੁਠੇ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥*

(ਅੰਗ ੧੦੧੯-੨੦)

ਗੁਰਬਾਣੀ ਅਨੁਸਾਰ ਉਹ ਮਨੁੱਖ ਜੋ ਕੁਕਰਮਾਂ ਅਤੇ ਪਾਪਾਂ ਅਨੁਸਾਰ ਮਨੁੱਖੀ ਜੀਵਨ ਨੂੰ ਅਜਾਈਂ ਗਵਾ ਰਹੇ ਹਨ, ਉਹਨਾਂ ਮਨਮੁੱਖਾਂ ਨੂੰ ਖੋਟੇ ਸਿੱਕੇ ਨਾਲ ਤੁਲਨਾ ਦਿੱਤੀ ਹੈ। ਖੋਟਾ ਸਿੱਕਾ ਬੇਕਾਰ ਅਤੇ ਨਿਰਾਰਥਕ ਹੁੰਦਾ ਹੈ। ਮਨੁੱਖੀ ਸਰੀਰ ਨੂੰ ਹਕੂਮਤ ਦੇ ਪ੍ਰਚਲਤ ਸਿੱਕੇ ਵਾਂਗ ਖਰਾ ਬਣ ਕੇ ਚਲਣ ਲਈ ਪ੍ਰੇਰਨਾ ਕੀਤੀ ਗਈ ਹੈ। ਖਰੇ ਸਿੱਕੇ ਸ਼ਾਹੀ ਖ਼ਜ਼ਾਨਿਆਂ ਵਿਚ ਰੱਖੇ ਜਾਂਦੇ ਹਨ, ਪਰ ਖੋਟੇ ਮਿੱਟੀ ਵਿਚ ਰੁਲਦੇ ਫਿਰਦੇ ਹਨ। ਉਹਨਾਂ ਦੀ ਕੋਈ ਪੁੱਛ ਪ੍ਰਤੀਤ ਨਹੀਂ ਹੁੰਦੀ। ਸਦਾਚਾਰੀ ਮਨੁੱਖ ਖਰਾ ਸਿੱਕਾ ਹੈ, ਜੋ ਇਲਾਹੀ ਕੋਸ਼ ਦਾ ਸ਼ਿੰਗਾਰ ਹੈ। ਪਾਪੀ ਅਤੇ ਬਦ-ਇਨਸਾਨ ਆਪਣੇ ਪਾਪਾਂ ਕਾਰਨ ਇਸ ਜਗਤ ਵਿਚ ਦੁੱਖੀ ਹਨ, ਦੂਸਰੇ ਪਾਸੇ ਉਸ ਸੱਚੇ ਦੀ ਦਰਗਾਹ ਵਿਚ ਵੀ ਅਪਮਾਨਤ ਹੁੰਦੇ ਹਨ। ਵਾਰ ਮਾਝ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਮਨੁੱਖ ਨੂੰ ਸੁਚੇਤ ਕਰ ਰਹੇ ਹਨ। ਫ਼ੁਰਮਾਨ ਹੈ -

*ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥*
*ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ॥*

(ਅੰਗ ੧੪੩)

ਮਨੁੱਖ ਦੇ ਚੰਗੇ ਬੁਰੇ ਕੰਮ ਅਤੇ ਪਾਪਾਂ-ਪੁੰਨਾਂ ਦਾ ਨਿਬੇੜਾ ਉਸ ਸੱਚੇ ਪ੍ਰਭੂ ਦੀ ਦਰਗਾਹ ਵਿਚ ਮਧਾਣੀ ਦੇ ਦੁੱਧ ਰਿੜਕਣ ਵਾਲਾ ਕਾਰਜ ਹੈ। ਉਸ ਨਿਆਂਸ਼ੀਲ ਪ੍ਰਭੂ ਦੇ ਦਰ 'ਤੇ ਕੁਕਰਮੀ ਅਤੇ ਪਾਪੀ ਮਨਮੁੱਖਾਂ ਦੀ ਚੀਕ ਪੁਕਾਰ ਕੋਈ ਨਹੀਂ ਸੁਣਦਾ। ਉਥੇ ਤਾਂ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਨਿਤਾਰਨ ਵਾਲਾ ਇਨਸਾਫ਼ ਮਿਲਦਾ ਹੈ। ਇਸ ਪ੍ਰਥਾਇ ਸ਼ਾਂਤੀ

ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਇਕ ਸਲੋਕ ਵਿਚ ਸੰਦੇਸ਼ ਦੇ ਰਹੇ ਹਨ -

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*

(ਅੰਗ ੧੪੨੫)

ਸਾਡੇ ਲਈ ਹਰ ਉਹ ਕੰਮ ਨਿੰਦਣਯੋਗ ਹੈ, ਜਿਸ ਵਿਚ ਪਾਖੰਡ ਹੋਵੇ, ਦੂਈ ਦਵੈਤ ਹੋਵੇ ਅਤੇ ਦੂਜਿਆਂ ਲਈ ਦੁੱਖ ਦਾ ਕਾਰਨ ਬਣੇ। ਅਸਲ ਵਿਚ ਉਹ ਸਾਰੀਆਂ ਬਦ-ਕਿਰਿਆਵਾਂ ਪਾਪ ਦੇ ਵੱਡੇ ਰੁੱਖ ਦੀਆਂ ਟਾਹਣੀਆਂ ਸਮਾਨ ਹਨ, ਜਿਸ ਨਾਲ ਕਰਨਹਾਰ ਪ੍ਰਭੂ ਦੀ ਪੈਦਾ ਕੀਤੀ ਖ਼ਲਕਤ ਅਤੇ ਸਮੁੱਚੇ ਜੀਵ ਜੰਤੂ ਅਤੇ ਬਨਸਪਤੀ ਦੁਖੀ ਹੁੰਦੀ ਹੈ। ਇਸ ਪਾਪ ਰੂਪੀ ਰਾਜੇ ਦਾ ਸਲਾਹਕਾਰ ਲੋਭ ਹੈ, ਝੂਠ ਅਤੇ ਫ਼ਰੇਬ ਉਸਦਾ ਸਹਾਇਕ ਹੈ, ਜਿਸ ਕਾਰਨ ਪਾਪ ਰੂਪੀ ਰਾਜੇ ਵਿਚ ਇਹਨਾਂ ਬੁਰਾਈਆਂ ਕਾਰਨ ਆਚਰਨ ਹੀਨਤਾ ਸੁਭਾਵਿਕ ਹੀ ਆ ਜਾਂਦੀ ਹੈ। ਅਸਲ ਵਿਚ ਇਹ ਸਾਰਾ ਕੁਝ ਅਗਿਆਨਤਾ ਅਤੇ ਬੇਸਮਝੀ ਕਾਰਨ ਹੀ ਵਾਪਰਦਾ ਹੈ। ਇਹਨਾਂ ਸਮੁੱਚੇ ਕੁਕਰਮਾਂ ਦੀ ਜੜ੍ਹ ਪਾਪ ਹੀ ਹੈ। ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸਬੰਧੀ ਸੰਕੇਤ ਦੇ ਰਹੇ ਹਨ, ਫ਼ੁਰਮਾਨ ਹੈ -

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥*
*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥*

(ਅੰਗ ੪੬੮-੬੯)

ਇਸ ਸਾਰੀ ਵਿਚਾਰ ਦਾ ਤੱਤਸਾਰ ਇਹੋ ਹੈ ਕਿ ਇਹਨਾਂ ਸਾਰੇ ਅਚੇਤ ਪਾਪਾਂ ਦੀ ਜੜ੍ਹ ਸਾਰੇ ਉਹ ਫੋਕਟ ਕਰਮ ਹਨ, ਜਿਹਨਾਂ ਲਈ ਮਨੁੱਖ ਦਿਨ-ਰਾਤ ਸਰਪਟ ਦੌੜ ਰਿਹਾ ਹੈ। ਮਨੁੱਖ ਮਨੁੱਖ ਦੇ ਖ਼ੂਨ ਦਾ ਪਿਆਸਾ ਹੈ। ਸਬਰ, ਸੰਤੋਖ, ਮਾਨਸਿਕ ਸ਼ਾਂਤੀ ਅਤੇ ਸਦਗੁਣਾਂ ਤੋਂ ਸੱਖਣਾ ਪਦਾਰਥਕ ਸੁੱਖਾਂ ਦੀ ਖ਼ਾਤਰ ਭਟਕਿਆ ਹੋਇਆ ਮਨੁੱਖ ਬਿਖੜੇ ਰਾਹ ਪੈ ਗਿਆ ਹੈ। ਉਸਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਇਹਨਾਂ ਕੁਕਰਮਾਂ ਅਤੇ ਪਾਪਾਂ ਵਿਚੋਂ ਕਿਸੇ ਦੁਨਿਆਵੀ ਮਿੱਤਰ ਨੇ ਹਿੱਸਾ ਨਹੀਂ ਵੰਡਾਉਣਾ। ਇਹ ਦੁਰਲੱਭ ਮਨੁੱਖੀ ਦੇਹ ਦੁਬਾਰਾ ਨਹੀਂ ਮਿਲਣੀ। ਦਰੱਖ਼ਤ ਦੀ ਟਾਹਣੀ ਨਾਲੋਂ ਟੁੱਟੇ ਪੱਤੇ ਮੁੜ ਕਦੇ ਟਾਹਣੀ ਨਾਲ ਨਹੀਂ ਜੁੜ ਸਕਦੇ। ਪ੍ਰਭੂ ਨਾਲੋਂ ਵਿਛੜੇ ਮਨੁੱਖ ਦਾ ਪਾਰ ਉਤਾਰਾ ਪ੍ਰਭੂ ਦੀ ਬੰਦਗੀ ਅਤੇ ਸਿਮਰਨ ਵਿਚ ਜੁੜਨ ਨਾਲ ਹੀ ਹੋਣਾ ਹੈ। ਜੇ ਇਸ 'ਮਾਨਸ ਜਨਮ' ਤੋਂ ਲਾਹਾ ਨਾ ਲਿਆ ਤਾਂ ਇਹਨਾਂ ਪਾਪਾਂ ਅਤੇ ਦੁੱਖਾਂ ਤੋਂ ਛੁਟਕਾਰਾ ਫਿਰ ਕਦੇ ਵੀ ਨਹੀਂ ਮਿਲਣਾ। ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ ਅਤੇ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਵਿਚਾਰ ਅਧੀਨ ਤੁਕ ਅਤੇ ਪੂਰੇ ਸ਼ਬਦ ਵਿਚ, ਜੋ ਬਿਹਾਗੜਾ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੫੪੬ 'ਤੇ ਸੁਭਾਇਮਾਨ

ਹੈ, ਫ਼ੁਰਮਾਉਂਦੇ ਹਨ -

*ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥*
*ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥*
*ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥*
*ਗੁਨ ਗੋਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥*
*ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥*
*ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥*

(ਅੰਗ ੫੪੬)






# ਸੰਗ੍ਹ ਚਲਤ ਹੈ ਹਮ੍ਹ ਭੀ ਚਲਨਾ

ਗੁਰਬਾਣੀ ਸਾਡੇ ਜੀਵਨ ਨੂੰ ਸੇਧ ਪ੍ਰਦਾਨ ਕਰਦੀ ਹੈ। ਗੁਰਬਾਣੀ ਵਿਚ ਥਾਂ-ਪੁਰ-ਥਾਂ ਮਨੁੱਖ ਨੂੰ ਉਸਦੀ ਹੋਣੀ ਤੋਂ ਸੁਚੇਤ ਕੀਤਾ ਗਿਆ ਹੈ। ਮਰਨਾ ਇਕ ਹਕੀਕਤ ਹੈ, ਅਟੱਲ ਸਚਾਈ ਹੈ, ਜੀਊਣਾ ਅਸੱਤ ਤੇ ਝੂਠ ਹੈ। ਮਨਮੁੱਖ ਪ੍ਰਾਣੀ ਇਸ ਬਾਰੇ ਜਾਣਦਾ ਹੋਇਆ ਵੀ ਕਾਲ ਤੋਂ ਅਗਿਆਨ ਤੇ ਅਵੇਸਲਾ ਰਹਿੰਦਾ ਹੈ। ਜੇ ਕੋਈ ਕਿਸੇ ਮਨੁੱਖ ਨੂੰ ਇਹ ਆਖ ਦੇਵੇ ਕਿ 'ਤੂੰ ਮਰ ਜਾਹ' ਤਾਂ ਇਹ ਬੋਲ ਉਸ ਮਨੁੱਖ ਨੂੰ ਆਪਣਾ ਅਪਮਾਨ ਲੱਗਦਾ ਹੈ। ਇਸ ਸੱਚ ਨੂੰ ਪ੍ਰਗਟਾਉਂਦੇ ਬੋਲ ਆਖਣ ਵਾਲੇ ਨੂੰ ਮਨੁੱਖ ਬੁਰਾ ਭਲਾ ਵੀ ਕਹਿੰਦਾ ਹੈ। ਮਨਮੁੱਖ ਪ੍ਰਾਣੀ ਨੂੰ ਇਸ ਮੋਹ ਮਾਇਆ ਰੂਪੀ ਸੰਸਾਰ ਵਿਚ ਆ ਕੇ ਇਥੋਂ ਜਾਣ ਦਾ ਕਦੇ ਚਿੱਤ ਚੇਤਾ ਵੀ ਨਹੀਂ ਆਉਂਦਾ। ਅਸੀਂ ਆਪਣੇ ਰੁਝੇਵਿਆਂ ਵਿਚ ਗਲਤਾਨ ਮੌਤ ਨੂੰ ਭੁੱਲ ਬੈਠੇ ਹਾਂ। ਇਕ ਕਿਸਾਨ ਆਪਣੀ ਫ਼ਸਲ ਬੀਜਦਾ ਹੈ। ਕੱਚੀ ਜਾਂ ਪੱਕੀ ਫ਼ਸਲ ਨੂੰ ਕੱਟਣਾ ਉਸਦੇ ਆਪਣੇ ਹੁਕਮ ਤੇ ਮਰਜ਼ੀ ਅਧੀਨ ਹੈ। ਉਸਨੇ ਆਪਣੇ ਲਾਭ ਨੂੰ ਮੁੱਖ ਰੱਖਕੇ ਕੱਚੀ ਜਾਂ ਪੱਕੀ ਫ਼ਸਲ ਕੱਟ ਲੈਣੀ ਹੈ। ਜਿਹੜਾ ਮਨੁੱਖ ਜਨਮਿਆ ਹੈ, ਉਸਨੇ ਮਰਨਾ ਵੀ ਅਵੱਸ਼ ਹੈ। ਜਨਮ ਤੇ ਮੌਤ ਉਸ ਅਕਾਲ ਪੁਰਖ ਦੇ ਹੁਕਮ ਦੀ ਖੇਡ ਹੈ। ਮੋਹ ਮਾਇਆ ਦੇ ਝਮੇਲੇ ਵਿਚ ਫਸਿਆ ਮਨੁੱਖ ਗ਼ਫ਼ਲਤ ਦੀ ਗੂੜ੍ਹੀ ਨੀਂਦ ਵਿਚ ਸੁੱਤਾ ਪ੍ਰਭੂ ਪ੍ਰੀਤਮ ਨੂੰ ਭੁੱਲ ਬੈਠਾ ਹੈ। ਕੇਵਲ ਗੁਰਮੁੱਖ ਪ੍ਰਾਣੀ ਹੀ ਇਸ ਡੂੰਘੇ ਭੇਦ ਨੂੰ ਸਮਝਦੇ ਹਨ। ਰਾਗ ਆਸਾ ਵਿਚ ਹੁਕਮ ਦੇ ਸਿਧਾਂਤ ਨੂੰ ਸੰਪੂਰਨਤਾ ਦੇਣ ਵਾਲੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਜੈਸੇ ਕਿਰਸਾਣੁ ਬੋਵੈ ਕਿਰਸਾਨੀ॥ ਕਾਚੀ ਪਾਕੀ ਬਾਢਿ ਪਰਾਨੀ॥ ੧ ॥*
*ਜੋ ਜਨਮੈ ਸੋ ਜਾਨਹੁ ਮੂਆ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ॥ ੧ ॥ ਰਹਾਉ ॥*
*ਦਿਨ ਤੇ ਸਰਪਰ ਪਉਸੀ ਰਾਤਿ॥ ਰੈਣਿ ਗਈ ਫਿਰਿ ਹੋਇ ਪਰਭਾਤਿ॥ ੨ ॥*
*ਮਾਇਆ ਮੋਹਿ ਸੋਇ ਰਹੇ ਅਭਾਗੇ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥ ੩ ॥*

(ਅੰਗ ੩੭੫)

ਸਮੁੱਚੇ ਸੰਸਾਰ ਦਾ ਪਸਾਰਾ ਸੁਪਨੇ ਦੀ ਨਿਆਈਂ ਹੈ। ਸੁਪਨੇ ਵਿਚ ਬਣੇ ਮਹਿਲ ਅੱਖ ਖੁੱਲ੍ਹਦਿਆਂ ਹੀ ਢਹਿ ਢੇਰੀ ਹੋ ਜਾਂਦੇ ਹਨ। ਰੇਤ ਦੀ ਬਣੀ ਕੰਧ ਕਿੰਨਾ ਕੁ ਸਮਾਂ ਸਥਿਰ ਰਹਿ ਸਕਦੀ ਹੈ। ਧੂੰਏ ਦਾ ਬਣਿਆ ਪਹਾੜ ਕੇਵਲ ਧੂੰਆ ਹੀ ਹੁੰਦਾ ਹੈ। ਉਸਦੀ ਕੋਈ ਹੋਂਦ ਨਹੀਂ।

ਇਸੇ ਤਰ੍ਹਾਂ ਦ੍ਰਿਸ਼ਟਮਾਨ ਸੰਸਾਰ ਦੇ ਸਾਰੇ ਸੁੱਖ, ਖ਼ੁਸ਼ੀਆਂ ਪਦਾਰਥ ਵੀ ਛਿਨ-ਭੰਗਰ ਹਨ। ਇਹ ਪਦਾਰਥਕ ਸੁੱਖ ਥੋੜ੍ਹ-ਚਿਰੀ ਹਨ। ਇਸ ਸਚਾਈ ਨੂੰ ਆਪਣੇ ਮਨ ਵਿਚ ਵਸਾਉਣ ਦੀ ਲੋੜ ਹੈ। ਮਨਮੁੱਖ ਪ੍ਰਾਣੀ ਸੰਸਾਰਕ ਸੁੱਖਾਂ ਵਿਚ ਉਲਝਿਆ, ਆਪਣੇ ਅਸਲੀ ਨਿਸ਼ਾਨੇ ਤੋਂ ਖੁੰਝਿਆ ਫਿਰਦਾ ਹੈ। ਰਾਗ ਸੋਰਠ ਵਿਚ ਕੁਰਬਾਨੀ ਦੇ ਪੁੰਜ, ਹਿੰਦ ਦੀ ਚਾਦਰ ਸਤਿਗੁਰੂ ਤੇਗ ਬਹਾਦਰ ਸਾਹਿਬ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਰੇ ਨਰ ਇਹ ਸਾਚੀ ਜੀਅ ਧਾਰਿ॥*
*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥ ੧ ॥ ਰਹਾਉ ॥*
*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*
*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧ ॥*

(ਅੰਗ ੬੩੩)

ਦ੍ਰਿਸ਼ਟਮਾਨ ਸੰਸਾਰ ਨੂੰ ਵਿਨਾਸ਼ ਹੁੰਦੇ ਨੂੰ ਦੇਰ ਨਹੀਂ ਲੱਗਦੀ। ਸ਼ਾਂਤੀ ਦੇ ਪੁੰਜ ਸਤਿਗੁਰੂ ਅਰਜਨ ਦੇਵ ਜੀ ਰਾਗ ਬਿਲਾਵਲ ਵਿਚ ਫ਼ੁਰਮਾਉਂਦੇ ਹਨ :

*ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥*
*ਦ੍ਰਿਸ਼ਟਮਾਨ ਸਭੁ ਬਿਨਸੀਐ, ਕਿਆ ਲਗਹਿ ਗਵਾਰ॥*

(ਅੰਗ ੮੦੮)

ਮਨੁੱਖ ਆਪਣੀ ਇੱਛਾ ਅਨੁਸਾਰ ਇਸ ਜਗਤ ਵਿਚ ਨਹੀਂ ਆਇਆ ਅਤੇ ਨਾ ਹੀ ਸ੍ਰਿਸ਼ਟੀ ਆਪਣੇ ਆਪ ਹੋਂਦ ਵਿਚ ਆਈ ਹੈ। ਇਹ ਜਗਤ ਪਸਾਰਾ ਉਸ ਪਾਰਬ੍ਰਹਮ ਦੀ ਲੀਲਾ ਹੈ। ਉਸਦੇ ਹੁਕਮ ਅਨੁਸਾਰ ਹੀ ਇਸ ਸਭ ਕੁਝ ਹੋਇਆ ਹੈ। ਰਾਗ ਮਾਰੂ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਇਸ ਪ੍ਰਥਾਇ ਫ਼ੁਰਮਾਉਂਦੇ ਹਨ -

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥*

(ਅੰਗ ੧੦੩੬)

ਹਰ ਪਲ ਮਨੁੱਖ ਦੀ ਉਮਰ ਘਟਦੀ ਜਾ ਰਹੀ ਹੈ, ਪਰ ਪ੍ਰਾਣੀ ਆਪਣੇ ਮਾਤਾ ਪਿਤਾ ਤੇ ਹੋਰ ਸੰਬੰਧੀਆਂ ਨੂੰ ਆਪਣੇ ਪੱਕੇ ਸਾਥੀ ਹੋਣ ਦਾ ਟਪਲਾ ਖਾ ਬੈਠਾ ਹੈ। ਅੰਤ ਵੇਲੇ ਇਹਨਾਂ ਵਿਚੋਂ ਕਿਸੇ ਨੇ ਸਾਥ ਨਹੀਂ ਦੇਣਾ। ਧਨਾਸਰੀ ਰਾਗ ਵਿਚ ਸ਼੍ਰੋਮਣੀ ਭਗਤ ਕਬੀਰ ਜੀ ਮਨੁੱਖ ਨੂੰ ਸੁਚੇਤ ਕਰਦੇ ਹੋਏ ਫ਼ੁਰਮਾਨ ਕਰਦੇ ਹਨ -

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ੧ ॥*

*ਸੋ ਦਿਨੁ ਆਵਨ ਲਾਗਾ॥*

*ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥*

(ਅੰਗ ੬੯੨)

ਇਕ ਦਿਨ ਕਾਲ ਰੂਪੀ ਸ਼ਿਕਾਰੀ ਦੇ ਜਾਲ ਵਿਚ ਮੱਛੀ ਵਾਂਗ ਇਸ ਪ੍ਰਾਣੀ ਨੇ ਫਸ ਜਾਣਾ ਹੈ। ਉਸ ਸਮੇਂ ਕਿਸੇ ਨੇ ਮਦਦਗਾਰ ਨਹੀਂ ਹੋਣਾ। ਇਸ ਪ੍ਰਥਾਇ ਗੁਰੂ ਨਾਨਕ ਸਾਹਿਬ ਸਿਰੀਰਾਗ ਵਿਚ ਫ਼ੁਰਮਾਉਂਦੇ ਹਨ-

*ਭਾਈ ਰੇ ਇਉ ਸਿਰਿ ਜਾਣਹੁ ਕਾਲੁ॥*

*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥*

(ਅੰਗ ੫੫)

ਜੋ ਵੀ ਇਥੇ ਆਇਆ ਹੈ, ਉਸਨੇ ਇਕ ਦਿਨ ਇਸ ਸੰਸਾਰ ਰੂਪੀ ਸਰਾਂ ਵਿਚੋਂ ਕੂਚ ਕਰ ਜਾਣਾ ਹੈ। ਮਨੁੱਖ ਦੇ ਸਾਥੀ ਉਸਨੂੰ ਛੱਡਕੇ ਤੁਰੇ ਜਾ ਰਹੇ ਹਨ। ਕਾਲ ਦਾ ਡੰਡਾ ਮਨੁੱਖ ਦੇ ਸਿਰ ਉਪਰ ਹਮੇਸ਼ਾ ਕਾਇਮ ਹੈ। ਰਾਗ ਸੂਹੀ ਵਿਚ ਭਗਤ ਰਵਿਦਾਸ ਜੀ ਮਨੁੱਖ ਨੂੰ ਸੁਚੇਤ ਕਰ ਰਹੇ ਹਨ-

*ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥*

*ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥*

(ਅੰਗ ੭੯੩-੯੪)

ਪਦਾਰਥਕ ਸੁੱਖਾਂ ਵਿਚ ਗਲਤਾਨ ਮਨਮੁੱਖ ਪ੍ਰਾਣੀ ਦੁਨੀਆਂ ਦੀਆਂ ਚਕਾਚੌਂਧ ਕਰ ਦੇਣ ਵਾਲੀਆਂ ਰੰਗੀਲੀਆਂ ਵਿਚ ਮਗਨ ਬੈਠਾ ਹੈ। ਕਾਲ ਸਿਰ ਉਪਰ ਕੂਕ ਪੁਕਾਰ ਕਰ ਰਿਹਾ ਹੈ। ਬਿਲਾਵਲ ਰਾਗ ਵਿਚ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਨਾਲ ਜੁੜਨ ਦਾ ਸੰਦੇਸ਼ ਦਿੰਦਿਆਂ ਫ਼ੁਰਮਾ ਰਹੇ ਹਨ-

*ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥*

*ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥ ੧ ॥*

*ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ॥*

*ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ॥*

(ਅੰਗ ੮੦੯)

ਮਾਇਆ ਦੇ ਪਸਾਰੇ ਵਿਚ ਫਸੇ ਜੀਵਾਂ ਦੀ ਉਮਰ ਮਾਇਆ ਦੀ ਕਿਰਸ ਕਰਦਿਆਂ ਵਿਅਰਥ ਹੀ ਬੀਤ ਰਹੀ ਹੈ। ਮੌਤ ਨੇ ਆਪਣੇ ਸਮੇਂ ਨਾਲ ਆ ਜਾਣਾ ਹੈ। ਉਥੇ ਕਿਸੇ ਦਾ ਚਾਰਾ ਨਹੀਂ ਚਲਣਾ। ਗੁਰੂ ਨਾਨਕ ਸਾਹਿਬ ਸਲੋਕ ਵਾਰਾਂ ਤੋਂ ਵਧੀਕ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ :-

*ਸਰਵੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥*
*ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ॥*

(ਅੰਗ ੧੪੧੨)

ਗੁਰੂ ਸਾਹਿਬਾਨ ਨੇ ਉਹਨਾਂ ਪ੍ਰਾਣੀਆਂ ਨੂੰ ਜੋ ਸੰਸਾਰਿਕ ਪਦਾਰਥਕ ਸੁੱਖਾਂ ਦੀ ਦੌੜ ਵਿਚ ਅੰਨ੍ਹੇ ਹੋ ਕੇ ਜੀਵਨ ਬਤੀਤ ਕਰ ਰਹੇ ਹਨ, ਸੁਚੇਤ ਕਰਦਿਆਂ ਕਿਹਾ ਹੈ ਕਿ ਉਹ ਪ੍ਰਾਣੀ ਮੌਤ ਨੂੰ ਭੁੱਲਕੇ ਇਸ ਅਮੋਲਕ ਜੀਵਨ ਨੂੰ ਮੌਤ ਬਣਾ ਰਹੇ ਹਨ। ਗੁਰਬਾਣੀ ਮਨੁੱਖ ਨੂੰ ਜੀਵਨ ਵਿਚ ਪਸਰੀ ਮਾਇਆ ਤੋਂ ਸੁਚੇਤ ਕਰਦੀ ਸ਼ੁਭ ਕਰਮ ਕਰਨ ਦਾ ਸੁਨੇਹਾ ਦਿੰਦੀ ਹੈ। ਗੁਰਬਾਣੀ ਵਿਚ ਜਿਥੇ ਕਿਤੇ ਵੀ ਮੌਤ ਦਾ ਵਰਨਣ ਕੀਤਾ ਗਿਆ ਹੈ, ਉਥੇ ਉਸ ਦਾ ਉਦੇਸ਼ ਮਨੁੱਖ ਨੂੰ ਅਸਲੀ ਜੀਵਨ-ਉਦੇਸ਼ ਤੋਂ ਜਾਣੂ ਕਰਵਾਉਣਾ ਹੈ। ਨਾਲ ਹੀ ਉਸਨੂੰ ਜੀਵਨ ਦੇ ਅਰਥ ਸਮਝਾਉਣੇ ਹਨ। ਉਸ ਅੰਦਰ ਪ੍ਰਭੂ ਮਿਲਾਪ ਦੀ ਆਸ਼ਾ ਦੀ ਕਿਰਣ ਜਗਾਉਣਾ ਹੈ। ਬਾਬਾ ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਇਸ ਪ੍ਰਥਾਇ ਫ਼ੁਰਮਾਉਂਦੇ ਹਨ :

*ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥*
*ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥*

(ਅੰਗ ੧੩੭੮)

ਗੁਰਮਤਿ ਵਿਚਾਰਧਾਰਾ ਪ੍ਰਾਣੀ ਮਾਤਰ ਨੂੰ ਅਸਲੀ ਖੱਟੀ ਖੱਟਣ ਦੇ ਸਮੇਂ ਦੀ ਯਾਦ ਦਿਵਾਉਂਦੀ ਹੈ। ਅਜਾਈਂ ਬੀਤ ਰਹੇ ਸਮੇਂ ਤੋਂ ਸੁਚੇਤ ਕਰਦੀ ਹੈ। ਸਰੀਰਕ ਸੁੰਦਰਤਾ, ਜਿਸ ਨਾਲ ਸੰਸਾਰ ਨੂੰ ਮੋਹ ਲੈਣ ਦਾ ਯਤਨ ਕੀਤਾ ਜਾ ਰਿਹਾ ਹੈ, ਉਸਦਾ ਬੁਰਾ ਹਸ਼ਰ ਹੋਣਾ ਹੈ। ਗੁਰਮਤਿ ਅਨੁਸਾਰ ਪਦਾਰਥਕ ਦੌੜ ਵਿਚ ਸਰਪਟ ਦੌੜਦੇ ਮਨੁੱਖੀ ਮਨ ਉੱਤੇ ਜਦੋਂ ਨਾਮ ਰੂਪੀ ਚਾਬਕ ਵੱਜਦੀ ਹੈ ਤਾਂ ਮਨੁੱਖੀ ਮਨ ਮੁੜ ਚੇਤੰਨ ਹੁੰਦਾ ਹੈ। ਉਸਨੂੰ ਆਪਣੀ ਸ਼ਕਤੀ ਦਾ ਅਹਿਸਾਸ ਹੁੰਦਾ ਹੈ। ਫਿਰ ਮਨੁੱਖ ਝੂਠੀ ਦੁਨੀਆਂ ਦਾ ਝੂਠਾ ਮਾਨ ਤਿਆਗ ਕੇ ਸੱਚੇ ਮਾਰਗ 'ਤੇ ਤੁਰਨ ਦਾ ਯਤਨ ਕਰਦਾ ਹੈ। ਸੁਆਸ-ਸੁਆਸ ਪ੍ਰਭੂ ਦਾ ਸਿਮਰਨ ਕਰਨਾ, ਉਸਦੀ ਸਿਫ਼ਤ-ਸਾਲਾਹ ਵਿਚ ਜੀਵਨ ਬਤੀਤ ਕਰਨਾ ਮਨੁੱਖੀ ਜੀਵਨ ਦਾ ਆਦਰਸ਼ ਹੈ, ਜੁਆਨੀ ਤੇ ਬੁਢਾਪੇ ਦਾ ਕੋਈ ਬੰਧਨ ਨਹੀਂ। ਅੰਤਿਮ ਸਮਾਂ ਆਉਣ ਦਾ ਪਤਾ ਉਦੋਂ ਲੱਗਦਾ ਹੈ ਜਦੋਂ 'ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ' ਵਾਲੀ ਗੱਲ ਹੋ ਜਾਂਦੀ ਹੈ। ਰਾਗ ਗਉੜੀ ਬਾਵਨ ਅੱਖਰੀ ਵਿਚ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*
*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* (ਅੰਗ ੨੫੪)

ਮਨੁੱਖ ਦੀ ਉਮਰ ਰੂਪੀ ਲੱਜ ਨੂੰ ਕਾਲ ਰੂਪੀ ਚੂਹਾ ਦਿਨੋ ਦਿਨ ਟੁਕੀ ਜਾ ਰਿਹਾ ਹੈ। ਹਰ ਪਲ ਉਮਰ ਘਟਦੀ ਜਾ ਰਹੀ ਹੈ। ਸਿਰੀਰਾਗ ਵਿਚ ਚੌਥੇ ਸਤਿਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ -

*ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥*
*ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥*

(ਅੰਗ ੪੧)

ਮਨਮੁੱਖ ਪ੍ਰਾਣੀ ਜਿਸਨੇ ਸਾਰੀ ਉਮਰ ਪਰਿਵਾਰ ਤੇ ਹੋਰਨਾਂ ਲਈ ਪੈਰ ਪੈਰ 'ਤੇ ਝੂਠ ਬੋਲਿਆ, ਪਾਪ ਕੀਤੇ, ਦੁਨਿਆਵੀ ਖੱਟੀ ਕੀਤੀ, ਤਰ੍ਹਾਂ ਤਰ੍ਹਾਂ ਦੇ ਪਾਪੜ ਵੇਲੇ, ਜੀਵਨ ਨੂੰ ਸੁੱਖੀ ਬਣਾਇਆ, ਅੰਤ ਕਾਲ ਉਸਦਾ ਕੋਈ ਬੇਲੀ ਨਾ ਬਣਿਆ। ਹੁਣ 'ਛਡਿ ਖੜੋਤੇ ਖਿਨੈ ਮਾਹਿ ਜਿਨਿ ਸਿਉ ਲਗਾ ਹੇਤੁ' ਵਾਲਾ ਭਾਣਾ ਬੀਤ ਚੁੱਕਾ ਸੀ। ਜਿਨ੍ਹਾਂ ਪ੍ਰਾਣੀਆਂ ਨੇ ਇਸ ਭੇਦ ਨੂੰ ਜਾਣ ਲਿਆ ਹੈ, ਉਹ ਜੀਵਨ ਦੀ ਬਾਜ਼ੀ ਜਿੱਤ ਸਕਦੇ ਹਨ। ਵਾਰ ਸੂਹੀ ਵਿਚ ਦੂਸਰੇ ਨਾਨਕ ਗੁਰੂ ਅੰਗਦ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ -

*ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥*
*ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥*

(ਅੰਗ ੭੮੭)

ਸੰਸਾਰਿਕ ਲੋਕ ਹੋਣੀ ਤੋਂ ਡਰਦੇ ਕਾਲ ਨੂੰ ਬੁਰਾ ਆਖਦੇ ਹਨ, ਪਰ ਜਿਨ੍ਹਾਂ ਨੇ ਨਾਮ ਧਨ ਦੀ ਸੱਚੀ ਖੱਟੀ ਕੀਤੀ ਹੈ, ਉਹਨਾਂ ਦਾ ਮਾਰਗ ਦਰਸ਼ਨ ਕਰਦੇ ਹੋਏ ਗੁਰੂ ਨਾਨਕ ਸਾਹਿਬ ਰਾਗ ਵਡਹੰਸ ਵਿਚ ਇਸ ਪ੍ਰਥਾਇ ਹੁਕਮ ਕਰਦੇ ਹਨ-

*ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ॥*
*ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ॥*

(ਅੰਗ ੫੭੯)

ਹੋਰ -

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*

(ਅੰਗ ੫੫੫)

ਮਨੁੱਖ ਆਪਣੀ ਤੁੱਛ ਹਸਤੀ ਨੂੰ ਭੁੱਲਕੇ ਇਸ ਨਾਸ਼ਮਾਨ ਸੰਸਾਰ ਦਾ ਮਾਲਕ ਬਣ ਬੈਠਾ ਹੈ। ਉਹ ਆਪਣੇ ਤੁੱਲ ਹੋਰ ਕਿਸੇ ਨੂੰ ਨਹੀਂ ਸਮਝਦਾ। ਸੰਸਾਰਿਕ ਪ੍ਰਾਣੀਆਂ ਨਾਲ ਨਫ਼ਰਤ ਕਰਦਾ ਹੈ। ਹੰਕਾਰ ਵੱਸ ਦੂਸਰਿਆਂ ਨੂੰ ਵੇਖਕੇ ਨੱਕ ਸੁਕੇੜਦਾ ਹੈ। ਆਪਣੇ ਆਪ ਨੂੰ ਉੱਚਾ

ਤੇ ਦੂਸਰਿਆਂ ਨੂੰ ਘਟੀਆ ਤੇ ਨੀਵੇਂ ਮਨੁੱਖ ਸਮਝਦਾ ਹੈ। ਉਹ ਇਹ ਨਹੀਂ ਸਮਝਦਾ ਕਿ ਪਰਮ ਪਿਤਾ ਪ੍ਰਭੂ ਵਲੋਂ ਮਿਲੇ ਸੁਆਸਾਂ ਨੂੰ ਉਹ ਘਟਾ ਵਧਾ ਨਹੀਂ ਸਕਦਾ। ਰਾਗ ਗਉੜੀ ਵਿਚ ਸ਼ਾਂਤੀ ਦੇ ਪੁੰਜ ਸਤਿਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ -

*ਡਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥*
*ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥*

(ਅੰਗ ੨੫੪)

ਬਿਨਾਂ ਸਿਮਰਨ ਕੀਤਿਆਂ ਕੁਝ ਨਹੀਂ ਬਣਨਾ, ਸ਼ਬਦ-ਗੁਰੂ ਦੇ ਲੜ ਲੱਗਿਆਂ ਹੀ ਪਾਰ ਉਤਾਰਾ ਹੋਣਾ ਹੈ। ਜਿਹਨਾਂ ਇਸ ਅਟੱਲ ਸਚਾਈ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ, ਉਹਨਾਂ ਨੂੰ ਮੌਤ ਦਾ ਕੋਈ ਭੈ ਨਹੀਂ ਰਿਹਾ। ਰਾਗ ਗਉੜੀ ਵਿਚ ਸਰਬ ਸਾਂਝੇ ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ -

*ਜੋ ਉਪਜੈ ਸੋ ਕਾਲਿ ਸੰਘਾਰਿਆ॥*
*ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥ ੧ ॥ ਰਹਾਉ ॥*
*ਮਾਇਆ ਮੋਹੇ ਦੇਵੀ ਸਭਿ ਦੇਵਾ॥*
*ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥*
*ਓਹੁ ਅਬਿਨਾਸੀ ਅਲਖ ਅਭੇਵਾ॥ ੨ ॥....*
*ਹਿਰਦੈ ਸਾਚੁ ਵਸੈ ਹਰਿ ਨਾਇ॥*
*ਕਾਲੁ ਨ ਜੋਹਿ ਸਕੈ ਗੁਣ ਗਾਇ॥*
*ਨਾਨਕ ਗੁਰਮੁਖਿ ਸਬਦਿ ਸਮਾਇ॥ ੯ ॥*

(ਅੰਗ ੨੨੭)

ਬਾਬਾ ਫ਼ਰੀਦ ਜੀ ਦੁਨਿਆਵੀ ਝੰਝਟਾਂ ਨੂੰ ਛੱਡਕੇ ਆਪਣੇ ਅਸਲੀ ਘਰ ਵੱਲ ਮੁੜਨ ਲਈ ਪ੍ਰੇਰ ਰਹੇ ਹਨ। ਉਹਨਾਂ ਮਨੁੱਖਾਂ ਨੂੰ ਕਬਰ ਵੀ ਅਵਾਜ਼ਾਂ ਮਾਰਦੀ ਅਨੁਭਵ ਹੁੰਦੀ ਹੈ। ਬਾਬਾ ਜੀ ਦਾ ਸਲੋਕ ਹੈ -

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*
*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

(ਅੰਗ ੧੩੮੨)

ਕੂੜ ਅਸੱਤ ਨਾਲ ਪ੍ਰਾਪਤ ਕੀਤੇ ਦੁਨਿਆਵੀ ਪਦਾਰਥ ਮਨੁੱਖ ਨੂੰ ਸੱਚੀ ਖ਼ੁਸ਼ੀ ਨਹੀਂ ਦੇ ਸਕਦੇ। ਸੱਚੀ ਖ਼ੁਸ਼ੀ ਪ੍ਰਭੂ ਮਿਲਾਪ ਵਿਚ ਹੈ। ਮਨਮੁੱਖ ਪ੍ਰਾਣੀ ਜਾਇਦਾਦ ਬਣਾਉਂਦਾ ਹੈ, ਮਹੱਲ ਉਸਾਰਦਾ ਹੈ, ਪਰ ਉਹ ਮੌਤ ਨੂੰ ਵਿਸਾਰ ਬੈਠਾ ਹੈ। ਬਾਬਾ ਫ਼ਰੀਦ ਜੀ, ਇਸ ਪ੍ਰਥਾਇ

ਇਕ ਹੋਰ ਸਲੋਕ ਵਿਚ ਇਉਂ ਫ਼ੁਰਮਾਉਂਦੇ ਹਨ-

*ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥*
*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥*

(ਅੰਗ ੧੩੮੦)

ਇਸ ਸਾਰੀ ਵਿਚਾਰ ਦਾ ਤਾਤਪਰਜ ਇਹ ਹੈ ਕਿ ਗੁਰਬਾਣੀ ਮਨੁੱਖ ਨੂੰ ਕਰਮਸ਼ੀਲਤਾ ਦੀ ਪ੍ਰੇਰਨਾ ਦਿੰਦੀ ਹੈ। ਮੌਤ ਤਾਂ ਜੀਵਨ ਦਾ ਸਭ ਤੋਂ ਵੱਡਾ ਸੱਚ ਹੈ। ਜਿਉਂ-ਜਿਉਂ ਜੀਵਨ ਦੇ ਪਲ ਘਟਦੇ ਜਾਂਦੇ ਹਨ, ਤਿਉਂ-ਤਿਉਂ ਵਿਸ਼ੇ ਵਿਕਾਰ ਖ਼ੁਸ਼ੀ ਦਾ ਸਾਧਨ ਬਣਨ ਦੀ ਥਾਂ, ਦੁੱਖ ਦਾ ਕਾਰਨ ਬਣਨ ਲੱਗਦੇ ਹਨ। ਅਜਿਹਾ ਵਿਅਕਤੀ ਪਦਾਰਥਕ ਸੁੱਖਾਂ ਵਿਚੋਂ ਖ਼ੁਸ਼ੀ ਲੱਭਦਾ ਲੱਭਦਾ ਅੰਤ ਨਿਰਾਸ਼ ਹੋ ਕੇ ਇਥੋਂ ਤੁਰ ਜਾਂਦਾ ਹੈ। ਪਦਾਰਥਕ ਸੁੱਖਾਂ ਵਿਚ ਫਸਿਆ ਪ੍ਰਾਣੀ ਜੀਵਨ ਵਿਚ ਵੀ ਸੱਚੀ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਿਆ ਤੇ ਨਾ ਹੀ ਜੀਵਨ ਦੀ ਸਮਾਪਤੀ ਸਮੇਂ। ਗੁਰਮਤਿ ਮਨੁੱਖ ਨੂੰ ਪ੍ਰਭੂ ਦੀ ਪਰਮਜੋਤ ਤੋਂ ਨਿਖੜਿਆ ਇਕ ਅੰਸ਼ ਮੰਨਦੀ ਹੈ। ਮਨੁੱਖੀ ਜੀਵਨ ਉਸਨੂੰ ਪ੍ਰਭੂ ਸਿਮਰਨ ਤੇ ਬੰਦਗੀ ਕਰਦਿਆਂ ਸੁੱਚੀ ਕਿਰਤ ਕਰਨ ਲਈ ਮਿਲਿਆ ਹੈ ਤਾਂ ਜੋ ਉਹ ਆਪਣੇ ਅਸਲ ਨਾਲੋਂ, ਜਿਸ ਤੋਂ ਉਹ ਵਿਛੜਿਆ ਹੋਇਆ ਹੈ, ਉਸਨੂੰ ਮੁੜ ਮਿਲ ਸਕੇ, ਉਸ ਵਿਚ ਸਮਾ ਸਕੇ, ਉਸ ਨਾਲ ਅਭੇਦ ਹੋ ਸਕੇ। ਨਾਸ਼ਵਾਨ ਖ਼ੁਸ਼ੀਆਂ ਤੇ ਪਦਾਰਥਾਂ ਨੂੰ ਪ੍ਰਾਪਤ ਕਰਨਾ ਮਨੁੱਖ ਦਾ ਲਕਸ਼ ਨਹੀਂ। ਇਹ ਮਨੁੱਖਾ ਜਨਮ ਜੀਵ-ਆਤਮਾ ਨੂੰ ਪਰਮਜੋਤ ਵਿਚ ਲੀਨ ਕਰਨ ਲਈ, ਭਗਤੀ ਕਰਨ ਦਾ ਇਕ ਅਦੁੱਤੀ ਅਵਸਰ ਪ੍ਰਾਪਤ ਕਰਨ ਲਈ ਹੈ। ਇਹ ਕੀਮਤੀ ਜੀਵਨ ਮਾਇਆ ਵਿਚ ਲੀਨ ਹੋ ਕੇ ਅਜਾਈਂ ਗਵਾਉਣ ਲਈ ਨਹੀਂ ਮਿਲਿਆ।

ਪ੍ਰਾਣੀ ਮਾਤਰ ਨੂੰ ਮੌਤ ਦੇ ਡਰ ਦੀ ਨਵਿਰਤੀ ਲਈ, ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦਾ ਵਿਸ਼ਵਾਸ ਪਾਤਰ ਬਣਕੇ, ਦੁਸ਼ਮਨ ਦਾ ਭੈਅ ਮਨ ਵਿਚੋਂ ਕੱਢਕੇ ਅਕਾਲਪੁਰਖ ਦੀ ਅਰਾਧਨਾ ਕਰਦਿਆਂ ਅਰਦਾਸ ਬੇਨਤੀ ਕਰਨੀ ਚਾਹੀਦੀ ਹੈ। ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਇਸ ਪ੍ਰਥਾਇ ਫ਼ੁਰਮਾਉਂਦੇ ਹਨ-

*ਹਮਰੀ ਕਰੋ ਹਾਥ ਦੈ ਰੱਛਾ॥*
*ਪੂਰਨ ਹੋਇ ਚਿਤ ਕੀ ਇੱਛਾ॥*
*ਤਵ ਚਰਨਨ ਮਨ ਰਹੈ ਹਮਾਰਾ॥*
*ਅਪਨਾ ਜਾਨ ਕਰੋ ਪ੍ਰਤਿਪਾਰਾ॥ ੧॥*
*ਹਮਰੇ ਦੁਸਟ ਸਭੈ ਤੁਮ ਘਾਵਹੁ॥*
*ਆਪੁ ਹਾਥ ਦੈ ਮੋਹਿ ਬਚਾਵਹੁ॥*

ਸੁਖੀ ਬਸੈ ਮੋਰੋ ਪਰਿਵਾਰਾ॥
ਸੇਵਕ ਸਿੱਖਜ ਸਭੈ ਕਰਤਾਰਾ॥ ੨॥
ਮੋ ਰੱਛਾ ਨਿਜੁ ਕਰਿ ਦੈ ਕਰਿਯੈ॥
ਸਭ ਬੈਰਨ ਕੌ ਆਜ ਸੰਘਰਿਯੈ॥
ਪੂਰਨ ਹੋਇ ਹਮਾਰੀ ਆਸਾ॥
ਤੋਰਿ ਭਜਨ ਕੀ ਰਹੈ ਪਯਾਸਾ॥੩॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥
ਜੋ ਬਰ ਚਾਹੌਂ ਸੁ ਤੁਮ ਤੇ ਪਾਊਂ॥
ਸੇਵਕ ਸਿੱਖਜ ਹਮਾਰੇ ਤਾਰੀਅਹਿ॥
ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੪॥
ਆਪੁ ਹਾਥ ਦੈ ਮੁਝੈ ਉਬਰਿਯੈ॥
ਮਰਨ ਕਾਲ ਕਾ ਤ੍ਰਾਸ ਨਿਵਰਿਯੈ॥
ਹੂਜੋ ਸਦਾ ਹਮਾਰੇ ਪੱਛਾ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੫॥

(ਚੌਪਈ ਸਾਹਿਬ)

